ਰੋਜ਼ਾਨਾਂ ਜੈ ਭਾਰਤ

Rd. No. 767

{ਜਿਲਦ} ਸ਼ੁਕਰਵਾਰ ੨੭ ਹਾੜ ੨੦੧੦-੧੦ ਜੁਲਾਈ ੧੯੫੩ {ਅੰਕ}



ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜੋ ਦੇਸ਼ ਅਜ਼ਾਦੀ ਹਿਤ ਸਾਰੀ ਉਮਰ ਨਜ਼ਰਬੰਦ ਰਹੇ।





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਤਤਕਰਾ



## ਮਾਸਕ ਐਡੀਸ਼ਨ ਦਾ ਚੰਦਾ

| | | | | | |
|---|---|---|---|---|---|
| ਦੇਸ | ੮ ਰੁਪੈ | ਵਾਰਖਕ | ਪ੍ਰਦੇਸ | ੧੨ ਰੁਪੈ | ਵਾਰਖਕ |
| ,, | ੪ ਰੁਪੈ | ਛੈਮਾਹੀ | ,, | ੬ ਰੁਪੈ | ਛਿਮਾਹੀ |
| ,, | ੨ ਰੁਪੈ | ਤਿਮਾਹੀ | ,, | ੩ ਰੁਪੈ | ਤਿਮਾਹੀ |
| ,, | ॥☰) | ਇਕ ਪਰਚਾ | ,, | ੧) | ਫ਼ੀ ਪਰਚਾ |


ਆਜ਼ਾਦ ਹਿੰਦ ਪ੍ਰੈਸ ਨਜ਼ਾਮ ਰੋਡ ਲੁਧਿਆਣਾ ਵਿਚ ਸੰਤ ਨਿਧਾਨ ਸਿੰਘ "ਆਲਿਮ"
ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਹੇਠ ਛਪਕੇ ਦਫ਼ਤਰ "ਜੈ ਭਾਰਤ"
ਇਹਾਤਾ ਸ਼ੇਰ ਜੰਗ ਲੁਧਿਆਣਾ ਤੋਂ ਪ੍ਰਕਾਸ਼ਿਤ ਹੋਇਆ ।

# ਜੈ ਭਾਰਤ ਦਾ ਮਾਸਕ ਐਡੀਸ਼ਨ

੧੦ ਜੁਲਾਈ ੧੯੫੩ ਈ:

# ਮੁੱਖ ਲੇਖ ਅਤੇ ਸੰਪਾਦਕੀ ਨੋਟ

## (੧) ਅਸਹਿ ਸਦਮਾ

ਸਿਰੀ ਨਗਰ ਦੀ ਜੇਹਲ ਵਿਚ ਨਜ਼ਰਬੰਦ ਦੀ ਹਾਲਿਤ ਵਿੱਚ ਭਾਰਤ ਦੀ ਪ੍ਰਸਿੱਧ ਪਾਰਲੀਮੈਂਟਰੀ ਸ਼ਖਸੀਅਤ ਡਾਕਟਰ ਸ਼ਿਆਮਾ ਪ੍ਰਸ਼ਾਦ ਮੁਕਰ ਜੀ ਦਾ ਸਦਾ ਦੀ ਨੀਂਦੇ ਸੌਂ ਜਾਣਾ ਭਾਰਤ ਦੀ ਜੰਤਾ ਵਾਸਤੇ ਇਕ ਅਸਹਿ ਸਦਮਾ ਹੈ। ਅਜੇ ਕੱਲ ਦੀ ਗੱਲ ਹੈ ਕਿ ਡਾਕਟਰ ਸਾਹਿਬ ਭਾਰਤ ਦੇ ਕੇਂਦਰੀ ਮੰਤ੍ਰੀ-ਮੰਡਲ ਵਿਚ ਇਨਡਸਟਰੀ ਦੇ ਮਿਨਿਸਟਰ ਸਨ, ਪਰ ਨਹਿਰੂ ਲਿਆਕਤ ਸਮਝੌਤੇ ਦੇ ਇਸ਼ੂ ਤੇ ਹਕੂਮਤ ਨਾਲ ਮਤ-ਭੇਦ ਹੋਣ ਦੇ ਕਾਰਨ ਆਪ ਨੇ ਵਜ਼ਾਰਤ ਤਿਆਗ ਦਿੱਤੀ। ਉਨ੍ਹਾਂ ਲੋਕਾਂ ਦੀ ਦ੍ਰਿਸ਼ਟੀ ਵਿਚ ਡਾਕਟਰ ਸਾਹਿਬ ਦੀ ਇਹ ਬੜੀ ਭਾਰੀ ਕੁਰਬਾਨੀ ਸੀ ਜੋ—ਅਪਣੀ ਵਿਚਾਰ ਧਾਰਾ ਜ਼ਮੀਰ ਦੇ ਚਾਨਣੇ ਹੇਠ ਨਿਸਚਿਤ ਕਰਦੇ ਹਨ। ਜਿੱਥੋਂ ਤਕ ਕਸ਼ਮੀਰ ਇਸ਼ੂ ਦਾ ਸਬੰਧ ਹੈ, ਡਾਕਟਰ ਸਾਹਿਬ ਦਾ ਕੇਂਦਰੀ ਸਰਕਾਰ ਨਾਲ ਮਤ-ਭੇਦ ਸੀ। ਇਸ ਵਿਸ਼ਯ ਵਿਚ ਜਨ ਸੰਘ ਦੀ ਨੀਤੀ ਨਾਲ ਸਹਿਮਤ ਸਨ। ਸਰਬ ਹਿੰਦ ਜਨ ਸੰਘ ਦੇ ਆਪ ਪ੍ਰਧਾਨ ਵੀ ਸਨ ਅਤੇ ਸਰਕਾਰੀ-ਪਾਲਸੀ ਦੇ ਵਿਰੁਧ ਰਾਮ ਰਾਜ ਪ੍ਰਿਸ਼ਦ ਦੀ ਹਮੈਤ ਵਿਚ ਆਪ ਸਤਿਆਗ੍ਰਹਿ ਦੀ ਤਹਿਰੀਕ ਵਿਚ ਸ਼ਾਮਿਲ ਹੋਕੇ ਗ੍ਰਿਫ਼ਤਾਰ ਹੋ ਗਏ।

ਆਪ ਦੀ ਮੌਤ ਨੇ ਭਾਰਤ ਪਾਸੋਂ ਇੱਕ ਅਜੇਹੀ ਸ਼ਖਸੀਯਤ ਸਦਾ ਲਈ ਖੋਹ ਲਈ ਹੈ, ਜਿਸ ਦੇ ਤਿਆਗ, ਦੇਸ਼ਭਗਤੀ, ਪਾਰਲੀਮੈਂਟਰੀ ਯੋਗਤਾ ਅਤੇ ਦਲੇਰੀ ਨੂੰ ਉਸ ਦੇ ਪੱਖੀ ਅਰ ਵਿਪੱਖੀ ਸਾਰੇ ਹੀ ਮੰਨਦੇ ਹਨ। ਭਾਰਤ ਦੇ ਪ੍ਰਧਾਨ ਮੰਤ੍ਰੀ ਪੰਡਿਤ ਨਹਿਰੂ ਜੀ, ਮੌਲਾਨਾ ਆਜ਼ਾਦ ਅਤੇ ਭਾਰਤ ਦੇ ਹੋਰ ਪ੍ਰਮੁਖ ਨੇਤਾਵਾਂ ਨੇ ਆਪ ਦੀ ਮੌਤ ਨੂੰ ਦੇਸ਼ ਵਾਸਤੇ ਇੱਕ ਨਾ-ਕਾਬਲੇ ਤਲਾਫ਼ੀ ਨੁਕਸਾਨ ਕਰਾਰ ਦਿਤਾ ਹੈ।

ਪ੍ਰਧਾਨ ਮੰਤ੍ਰੀ ਜੀ ਨੇ ਵਿਦੇਸ਼ ਤੋਂ ਔਂਦਿਆਂ ਹੀ ਇਸ ਨਾਗਹਾਨੀ ਮੌਤ ਸਬੰਧੀ ਜੋ ਬਿਆਨ ਦਿੱਤਾ ਹੈ ਉਹ ਬੜੇ ਗੰਭੀਰ ਹਿਰਦੇ ਨਾਲ ਵਿਚਾਰਨ ਦੇ ਯੋਗ ਹੈ। ਉਨ੍ਹਾਂ ਨੇ ਅਪੀਲ ਕੀਤੀ ਹੈ ਕਿ ਹੁਣ ਸਾਨੂੰ ਕਸ਼ਮੀਰ ਦੇ ਮਸਲੇ ਤੇ ਹੋਰ ਵੀ ਠੰਢੇ ਦਿਲ ਨਾਲ ਵਿਚਾਰ ਕਰਕੇ ਫ਼ੈਸਲਾ ਕਰਨ ਦੀ ਲੋੜ ਹੈ। ਆਪ ਦੀ ਅਪੀਲ ਦਾ ਦੇਸ਼ ਦੇ ਹਰ ਤਬਕੇ ਅਤੇ ਸੂਝਵਾਨ ਵਿਅਕਤੀ

ਤੇ ਡੂੰਘਾ ਅਸਰ ਪਿਆ ਹੈ, ਏਥੋਂ ਤਕ ਕਿ ਜਨ ਸੰਘ ਅਤੇ ਰਾਮਰਾਜ ਪ੍ਰਿਸ਼ਦ ਦੇ ਨੇਤਾ ਵੀ ਇਸ ਮਸਲੇ ਨੂੰ ਬਦਲੇ ਹੋਏ ਮਾਹੌਲ ਵਿਚ ਵਿਚਾਰਨ ਲਈ ਤਿਆਰ ਹੋ ਗਏ ਹਨ, ਪਰ ਅਜੇਹੇ ਲੋਕ ਵੀ ਘੱਟ ਨਹੀਂ ਹਨ ਜੋ ਆਪਣੇ ਰਵੱਈਏ ਨਾਲ ਅਜੇਹੀਆਂ ਗੱਲਾਂ ਤੇ ਬਿਆਨ-ਬਾਜ਼ੀ ਕਰ ਰਹੇ ਹਨ, ਜਿਨ੍ਹਾਂ ਦਾ ਸੰਭਵ ਹੈ ਇਹ ਖਿਆਲ ਹੋਵੇ ਕਿ ਜੇ ਫਰੀਕੈਨ ਦੇ ਤਦੱਬਰ ਨਾਲ ਇਹ ਮਸਲਾ ਛੇਤੀ ਹੀ ਹਲ ਹੋ ਗਿਆ ਤਾਂ ਫੇਰ ਸੁਕਾਰ ਨੂੰ ਕੋਸਣ ਅਰ ਬਦਨਾਮ ਕਰਨ ਵਾਸਤੇ ਉਨ੍ਹਾਂ ਨੂੰ ਕੋਈ ਹੋਰ ਇਸ਼ੂ ਲੱਭਣਾ ਪਵੇਗਾ। ਪਰ ਦੇਸ਼ ਦੀ ਵਰਤਮਾਨ ਦਸ਼ਾ ਹਰ ਭਾਰਤੀ ਅਤੇ ਪਾਰਟੀ ਤੋਂ ਏਸ ਗੱਲ ਦੀ ਮੰਗ ਕਰਦੀ ਹੈ ਕਿ ਉਹ ਅਜੇਹਾ ਵਾਯੂ ਮੰਡਲ ਪੈਦਾ ਕਰਨ ਦਾ ਜਤਨ ਕਰਨ ਜਿਸ ਨਾਲ ਇਸ ਮਸਲੇ ਦੇ ਨਿਪਟਾਣ ਵਿਚ ਸੁਕਾਰ ਦੀਆਂ ਸਭ ਔਕੜਾਂ ਦੂਰ ਹੋ ਸਕਣ। ਡਾਕਟਰ ਸਾਹਿਬ ਜੈਸੇ ਅਮੋਲਕ ਲਾਲ ਨੂੰ ਹੱਥਾਂ ਵਿਚੋਂ ਗਵਾ ਕੇ ਵੀ ਜੇ ਵੇਲਾ ਨਾ ਸੰਭਾਲਿਆ ਗਿਆ ਤਾਂ ਰੱਬ ਹੀ ਰਾਖਾ ਹੈ।

ਇਸ ਤੋਂ ਉਪ੍ਰੰਤ ਮੈਂ ਸੁਕਾਰ ਦੀ ਸੇਵਾ ਵਿਚ ਵੀ ਬੇਨਤੀ ਕਰਨਾ ਅਪਣਾ ਫਰਜ਼ ਸਮਝਦਾ ਹਾਂ ਕਿ ਉਹ ਕਸ਼ਮੀਰ ਦਾ ਮਸਲਾ ਅਜੇਹੇ ਢੰਗ ਨਾਲ ਹੱਲ ਕਰੇ ਜਿਸ ਨਾਲ ਸਟੰਟਬਾਜ਼ਾਂ ਤੋਂ ਬਿਨਾਂ ਸਭ ਦੀ ਤਸੱਲੀ ਹੋ ਸਕੇ।

ਸੁਰਗਵਾਸੀ ਦੀ ਆਤਮਾ ਨੂੰ ਸ਼ਾਂਤੀ ਮਿਲੇ, ਪ੍ਰਵਾਰ ਦੇ ਮਿੰਬਰਾਂ, ਸਾਥੀਆਂ ਅਤੇ ਪੈਰੋਕਾਰਾਂ ਨੂੰ ਸਦਮਾ ਸਹਾਰਨ ਦੀ ਸ਼ਕਤੀ ਪ੍ਰਾਪਤ ਹੋਵੇ, ਅਤੇ ਇਸ ਅਫਸੋਸਨਾਕ ਮੌਤ ਦਾ ਅਸਰ ਕਸ਼ਮੀਰ ਮਸਲੇ ਦਾ ਸ਼ਾਂਤੀ-ਪੂਰਣ ਹੱਲ ਸਿੱਧ ਹੋਵੇ, ਮੇਰੀ ਇਹ ਪ੍ਰਬਲ ਇੱਛਾ ਹੈ। (ਆਲਿਮ)

## (੨) ਐਜੀਟੇਸ਼ਨ ਬੰਦ

ਭਾਰਤ ਦੇ ਪ੍ਰਧਾਨ ਮੰਤ੍ਰੀ ਪੰਡਿਤ ਜਵਾਹਰ ਲਾਲ ਜੀ ਨੇ ਜੋ ਇਸ ਭਾਵ ਦੀ ਅਪੀਲ ਕੀਤੀ ਸੀ ਕਿ ਹੁਣ ਕਸ਼ਮੀਰ ਦਾ ਮਸਲਾ ਠੰਢੇ ਦਿਲ ਅਤੇ ਗੰਭੀਰਤਾ ਨਾਲ ਨਿਜੱਠਿਆ ਜਾਣਾ ਚਾਹੀਦਾ ਹੈ ਉਸ ਦਾ ਫ਼ੌਰੀ ਅਸਰ ਇਹ ਹੋਇਆ ਹੈ ਕਿ ਜਨ ਸੰਘ, ਹਿੰਦੂ ਮਹਾਂ ਸਭਾ ਅਤੇ ਰਾਮ ਰਾਜ ਪ੍ਰਿਸ਼ਦ ਦੀ ਸਾਂਝੀ ਐਕਸ਼ਨ ਕਮੇਟੀ ਨੇ ਜੰਮੂ ਐਜੀਟੇਸ਼ਨ ਬੰਦ ਕਰਨ ਦਾ ਫ਼ੈਸਲਾ ਕਰ ਦਿਤਾ ਹੈ। ਫੈਸਲੇ ਦਾ ਐਲਾਨ ਕਰਦਿਆਂ ਹੋਇਆਂ ਜੰਮੂ ਪਰਜਾ ਪ੍ਰਿਸ਼ਦ ਦੇ ਪ੍ਰਧਾਨ ਪੰਡਿਤ ਪ੍ਰੇਮ ਨਾਥ ਡੋਗਰਾ ਨੇ ਕਿਹਾ ਕਿ—"ਪ੍ਰਧਾਨ ਮੰਤ੍ਰੀ ਪੰਡਿਤ ਨਹਿਰੂ ਦੀ ਅਪੀਲ ਪ੍ਰਗਟ ਕਰਦੀ ਹੈ ਕਿ ਕਸ਼ਮੀਰ ਸਬੰਧੀ ਉਨ੍ਹਾਂ ਦੇ ਨੁਕਤਾ ਨਿਗਾਹ ਵਿਚ ਕੁਛ ਤਬਦੀਲੀ ਆ ਗਈ ਹੈ। ਇਹ ਜੰਤਾ ਦੀ ਜ਼ਬਰਦਸਤ ਫ਼ਤਹ ਹੈ ਕਿ ਆਖ਼ਿਰਕਾਰ ਹਿੰਦ ਅਤੇ ਕਸ਼ਮੀਰ ਦੀਆਂ ਸਰਕਾਰਾਂ ਨੇ ਪ੍ਰਜਾ ਪ੍ਰਿਸ਼ਦ ਤੇ ਉਸ ਦੇ ਸਾਥੀਆਂ ਬਾਬਤ ਗਹਿਰੀ ਨਫ਼ਰਤ ਦੀ ਪਾਲਸੀ ਦੇ ਹਲਕੇਪਨ ਅਤੇ ਫ਼ਜ਼ੂਲ ਹੋਣ ਦਾ ਅਨੁਭਵ ਕਰ ਲਿਆ ਹੈ। ਏਸ ਸਬੰਧ ਵਿਚ ਮੈਂ ਸ੍ਰੀ ਡੋਗਰਾ ਜੀ ਅਤੇ ਉਨ੍ਹਾਂ ਦੇ ਦੂਜੇ ਸਾਥੀਆਂ ਦੀ ਸੇਵਾ ਵਿਚ ਇਹ ਬੇਨਤੀ ਕਰਨਾ ਜ਼ਰੂਰੀ ਸਮਝਦਾ ਹਾਂ ਕਿ ਅਜੇਹੇ ਸਮਝੌਤਿਆਂ ਦੇ ਸਮੇਂ ਐਸੀਆਂ ਗੱਲਾਂ ਨੂੰ ਜ਼ਬਾਨ ਦੇ ਜੰਦਰੇ ਅੰਦਰ ਬੰਦ ਰਖਣ ਦੀ ਲੋੜ ਹੁੰਦੀ ਹੈ ਜਿਨ੍ਹਾਂ ਨਾਲ ਮੁੜ ਤਕਰਾਰ ਵਧ ਜਾਣ ਦਾ ਖ਼ਤਰਾ ਹੋਵੇ। ਮੈਂ ਮੰਨਦਾ ਹਾਂ ਕਿ ਇਸ਼ ਐਜੀਟੇਸ਼ਨ ਨੂੰ ਬੰਦ ਕਰਕੇ ਜਨ ਸੰਘ, ਪ੍ਰਜਾ

ਪ੍ਰਿਸ਼ਦ ਅਤੇ ਹਿੰਦੂ ਮਹਾਂ ਸਭਾ ਦੇ ਆਗੂਆਂ ਨੇ ਨਹਿਰੂ ਜੀ ਦੀ ਅਪੀਲ ਦਾ ਸੁਆਗਤ ਕਰਦਿਆਂ ਹੋਇਆਂ ਇਕ ਮੁਬਾਰਕ ਤੇ ਸ਼ਲਾਘਾ ਯੋਗ ਕਦਮ ਚੁਕਿਆ ਹੈ, ਪਰ ਉਸ ਦਾ ਚੰਗਾ ਸਿੱਟਾ ਨਿਕਲਨ ਦੀ ਆਸ ਓਸੇ ਸੂਰਤ ਵਿਚ ਹੋ ਸਕਦੀ ਹੈ, ਜਿਸ ਵਿਚ ਆਗੂ ਅਤੇ ਜ਼ਿਮੇਂਵਾਰ ਲੋਕ ਆਪਣੀ ਜ਼ਬਾਨ ਅਤੇ ਕਲਮ ਤੇ ਪੂਰਾ ਕੰਟਰੋਲ ਰੱਖਣ, ਤਾਕਿ ਉਹ ਅਪਣੇ ਬਿਆਨਾਂ ਵਿਚ ਅਜੇਹੇ ਸ਼ਬਦ ਵਰਤਣ ਤੋਂ ਬਚੇ ਰਹਿਣ, ਜਿਨ੍ਹਾਂ ਤੋਂ ਮੁੜ ਤਕਰਾਰ ਹੋਣ ਦਾ ਖ਼ਦਸ਼ਾ ਪੈਦਾ ਹੋਣ ਦੀ ਸੰਭਾਵਨਾ ਹੋਵੇ। ਬਹਰ ਹਾਲ ਮੈਂ ਐਜੀਟੇਸ਼ਨ ਨੂੰ ਬੰਦ ਕਰਨ ਦੇ ਸਿਲਸਿਲੇ ਵਿਚ ਐਕਸ਼ਨ ਕਮੇਟੀ ਨੂੰ ਵਧਾਈ ਦਿੰਦਾ ਹਾਂ ਕਿ ਉਸ ਨੇ ਕਸ਼ਮੀਰ ਮਸਲੇ ਦੇ ਹਲ ਨੂੰ ਮੁਖ ਰਖਦਿਆਂ ਹੋਇਆਂ ਇਕ ਸਿਆਣਪ ਭਰਿਆ ਕਦਮ ਚੁਕਿਆ ਹੈ। (ਆਲਿਮ)

## (3) ਆਗਰਾ ਸੈਸ਼ਨ

੭ ਜੁਲਾਈ ਨੂੰ ਆਗਰੇ ਦੇ ਆਲ ਇੰਡੀਆ ਕਾਂਗਰਸ ਕਮੇਟੀ ਦੇ ਇਜਲਾਸ ਨੇ ਅਪਣੇ ਸਵੇਰ ਦੇ ਸਮਾਗਮ ਵਿਚ ਕਾਂਗਰਸ ਆਈਨ ਵਿਚ ਤਰਮੀਮਾਂ ਤੇ ਬਹਿਸ ਕਰਦਿਆਂ ਹੋਇਆਂ ਪਹਿਲੀ ਸਰਕਾਰੀ ਤਰਮੀਮ ਨੂੰ ਰੱਦ (reject) ਕਰ ਦਿੱਤਾ ਕਿ ਕਾਂਗਰਸ ਦੇ ਪ੍ਰਾਇਮਰੀ ਮੈਂਬਰਾਂ ਦਾ ਚੰਦਾ ਚਾਰ ਆਨਿਆਂ ਦੀ ਥਾਂ ਅੱਠ ਆਨੇ ਕੀਤਾ ਜਾਵੇ। ਇਹ ਤਰਮੀਮ ਕਾਂਗਰਸ ਵਰਕਿੰਗ ਕਮੇਟੀ ਦੇ ਇਕ ਮਿੰਬਰ ਸ੍ਰੀ ਐਸ. ਕੇ. ਪਾਟਲ ਵਲੋਂ ਪੇਸ਼ ਕੀਤੀ ਗਈ ਅਤੇ ਕਾਂਗਰਸ ਦੇ ਜਨਰਲ ਸਕੱਤ੍ਰ ਸ੍ਰੀ ਐਸ. ਐਨ. ਨੇ ਇਸ ਦੀ ਤਈਦ ਕੀਤੀ। ਇਸ ਦੇ ਹੱਕ ਵਿਚ ੧੯੦ ਅਤੇ ਵਿਰੋਧ ਵਿਚ ਕੇਵਲ ੭੧ ਵੋਟ ਪਏ। ਆਈਨ ਵਿਚ ਤਰਮੀਮ ਕਰਨ ਵਾਸਤੇ ਦੋ ਤਿਹਾਈ ਬਹੁਸੰਮਤੀ ਦੀ ਲੋੜ ਹੁੰਦੀ ਹੈ। ਇਸ ਲਈ ਇਹ ਤਰਮੀਮ ਪਾਸ ਨਾ ਹੋ ਸਕੀ।

ਸਾਡੇ ਖ਼ਿਆਲ ਵਿਚ ਕਾਂਗਰਸ ਨੇ ਇਹ ਤਰਮੀਮ ਰੱਦ ਕਰਕੇ ਉਨ੍ਹਾਂ ਗਰੀਬ ਵਰਕਰਾਂ ਤੇ ਬੜਾ ਉਪਕਾਰ ਕੀਤਾ ਹੈ, ਜੋ ਮੈਂਬਰ ਹੋਣ ਦੇ ਚਾਹਵਾਨ ਹੁੰਦੇ ਹੋਏ ਚਾਰ ਆਨੇ ਅਦਾ ਕਰਨ ਦੀ ਤਾਕਤ ਵੀ ਨਹੀਂ ਰਖਦੇ। ਪਿਛਲੀਆਂ ਡੇਲੀਗੇਟ ਚੋਣਾਂ ਤੋਂ ਪਹਿਲੋਂ ਭਰਤੀ ਬਾਬਤ ਇਹ ਸ਼ਕੈਤ ਆਮ ਸੀ ਕਿ ਕਈ ਸੱਜਨਾਂ ਨੇ ਡੇਲੀਗੇਟ ਬਣਨ ਦੀ ਖ਼ਾਹਸ਼ ਨਾਲ ਆਪਣੇ ਪਲਿਓਂ ਚੰਦੇ ਭਰ ਕੇ ਲੋੜ ਅਨੁਸਾਰ ਮੈਂਬਰ ਭਰਤੀ ਕੀਤੇ ਸਨ। ਜੇਹੜੀਆਂ ਤਰਮੀਮਾਂ ਪਾਸ ਹੋਈਆਂ ਉਨ੍ਹਾਂ ਵਿਚੋਂ ਖ਼ਾਸ ਖ਼ਾਸ ਇਹ ਹਨ। "ਪ੍ਰਾਇਮਰੀ ਅਤੇ ਸਰਗਰਮ ਮੈਂਬਰਸ਼ਿਪ ਵਾਸਤੇ ਮੁਸਤਕਿਲ ਰਜਿਸਟਰ ਰਖੇ ਜਾਣ। ਵੋਟਰਾਂ ਤੇ ਉਮੈਦਵਾਰਾਂ ਵਾਸਤੇ ਕਾਂਗਰਸ ਦੀ ਲਗਾਤਾਰ ਮੈਂਬਰ ਸ਼ਿਪ ਦੀ ਕੁਐਲੀਫ਼ਿਕੇਸ਼ਨ ਹੋਣੀ ਚਾਹੀਦੀ ਹੈ। ਖ਼ਾਸ ਅਨਾਸਰ ਨੂੰ ਪ੍ਰਤੀ-ਨਿਧਤਾ ਦੇਣ ਲਈ ਵਰਕਿੰਗ ਕਮੇਟੀ ਨੂੰ ਇਹ ਅਧਿਕਾਰ ਦਿੱਤਾ ਗਿਆ ਕਿ ਉਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਮਿੰਬਰਾਂ ਦੀ ਕੁਲ ਗਿਣਤੀ ਦਾ ਪੰਜ ਫ਼ੀ ਸਦੀ ਨਾਮਜ਼ਦ ਕਰ ਸਕੇ। ਪ੍ਰਦੇਸ ਕਾਂਗਰਸ ਕਮੇਟੀਆਂ ਦੀਆਂ ਜ਼ਿਲਾ ਕਾਂਗਰਸ ਕਮੇਟੀਆਂ ਨੂੰ ਵੀ ਇਹ ਹੱਕ ਦਿਤਾ ਗਿਆ। ਚੁਨਾਉ ਕਰਨ ਲਈ ਪੜਤਾਲੀ ਕਮੇਟੀਆਂ ਅਤੇ ਰੀਟਰਨਿੰਗ ਅਫ਼ਸਰ ਨੂੰ ਪ੍ਰਦੇਸ ਕਾਂਗਰਸ ਕਮੇਟੀ ਹਰ ਸਾਲ ਦੋ ਤਿਹਾਈ ਦੀ ਬਹੁਸੰਮਤੀ ਨਾਲ ਚੁਣਿਆ ਕਰੇ, ਅਤੇ ਜੇ ਕੋਈ ਪ੍ਰਦੇਸ ਕਾਂਗਰਸ

ਕਮੇਟੀ ਰੀਟਰਨਿੰਗ ਅਫਸਰ ਨੂੰ ਚੁਣਨ ਵਿਚ ਅਸਫਲ ਰਹੇ ਤਾਂ ਵਰਕਿੰਗ ਕਮੇਟੀ ਐਸੇ ਅਫ਼ਸਰ ਮੁਕੱਰਰ ਕਰੇ। ਪ੍ਰਾਂਤ ਰੀਟਰਨਿੰਗ ਅਫ਼ਸਰ ਜ਼ਿਲਾ ਰੀਟਰਨਿੰਗ ਅਫਸਰਾਂ ਨੂੰ ਨੀਯਤ ਕਰੇ, ਅਤੇ ਕਾਂਗਰਸ ਕਮੇਟੀਆਂ ਦੇ ਚੁਨਾਉ ਕਰਾਏ। ਨਵੇਂ ਕਾਇਦਿਆਂ ਦੇ ਅਧੀਨ ਹਰ ਇਕ ਸਰਗਰਮ ਮੈਂਬਰ ਨੂੰ ਨੈਸ਼ਨਲ, ਕਮਯੂਨਿਟੀ ਯਾ ਸੋਸ਼ਲ ਸੇਵਾ ਵਾਸਤੇ ਕੁਛ ਨਾ ਕੁਛ ਸਮਾਂ ਵਕਫ਼ ਕਰਨਾ ਪਵੇਗਾ।

ਸ੍ਰੀ ਅਗਰਵਾਲ ਨੰਦਾ ਨੇ ਬੇਕਾਰੀ ਬਾਬਤ ਮਤਾ ਪੇਸ਼ ਕਰਦਿਆਂ ਹੋਇਆਂ ਕਿਹਾ ਕਿ ਆਈਨ ਦੇ ਮਤਹਿਤ ਸਰਕਾਰ ਦਾ ਫ਼ਰਜ਼ ਹੈ ਕਿ ਉਹ ਹਰ ਬੇਕਾਰ ਨੂੰ ਰੁਜ਼ਗਾਰ ਮੁਹੱਯਾ ਕਰੇ ਪਰ ਉਹ ਇਸ ਮੰਤਵ ਵਿਚ ਸਫਲ ਨਹੀਂ ਹੋ ਸਕੀ। ਕਿਉਂਕਿ ਵਿਪਾਰ ਦਾ ਸਖ਼ਤ ਮੰਦਾ ਹੈ। ਹਰ ਸਾਲ ਦੇਸ ਵਿਚ ੧੦ ਲੱਖ ਬੇਕਾਰ ਵਧ ਜਾਂਦੇ ਹਨ। ਦੇਸ਼ ਦੀ ਵਸੋਂ ਵੀ ਦਿਨ ਬਦਿਨ ਵਧ ਰਹੀ ਹੈ। ਪੰਜ ਸਾਲਾ ਪਲਾਨ ਦੇ ਅਧੀਨ ੫੦—੬੦ ਲੱਖ ਨੌਜਵਾਨਾਂ ਨੂੰ ਰੁਜ਼ਗਾਰ ਤੇ ਲਗਾਣਾ ਜ਼ਰੂਰੀ ਹੈ। ਪਹਿਲੇ ਦੋ ਸਾਲਾਂ ਵਿਚ ਤਾਂ ਕੋਈ ਸਫਲਤਾ ਨਹੀਂ ਹੋਈ, ਪਰ ਅਗਲੇ ਦੋ ਬਰਸਾਂ ਵਿਚ ਕਾਮਯਾਬੀ ਦੀ ਆਸ ਹੈ।

ਸਾਡੇ ਖ਼ਿਆਲ ਵਿਚ ਭਾਰਤ ਸਰਕਾਰ ਦੇ ਸਾਹਮਣੇ ਸਭ ਤੋਂ ਵੱਡਾ ਮਸਲਾ ਬੇਕਾਰੀ ਦਾ ਹੈ, ਜਿਸ ਨੂੰ ਹੱਲ ਕਰਨ ਵਾਸਤੇ ਕਾਂਗਰਸ ਅਤੇ ਉਸ ਦੀ ਸਰਕਾਰ ਨੂੰ ਅੱਡੀ ਚੋਟੀ ਦਾ ਜ਼ੋਰ ਲਾ ਦੇਣਾ ਚਾਹੀਦਾ ਹੈ। ਇਸ ਦਾ ਇਹ ਭਾਵ ਨਹੀਂ ਕਿ ਇਸ ਸਿਲਸਿਲੇ ਵਿਚ ਸਰਕਾਰ ਕੁਛ ਨਹੀਂ ਕਰ ਰਹੀ। ਸਾਨੂੰ ਪਤਾ ਹੈ ਕਿ ਉਸ ਨੇ ਬਹੁਤ ਕੁਛ ਕੀਤਾ ਹੈ ਤੇ ਕਰ ਵੀ ਰਹੀ ਹੈ, ਪਰ ਏਨੇ ਵੱਡੇ ਦੇਸ਼ ਵਿਚ ਇਸਤੋਂ ੧੦ ਗੁਣਾਂ ਵਧੇਰੇ ਕਰਨ ਦੀ ਲੋੜ ਹੈ। ਜੰਤਾ ਨੂੰ ਵੀ ਇਹ ਗੱਲ ਦਿਲ ਵਿਚ ਰਖਣੀ ਚਾਹੀਦੀ ਹੈ, ਕਿ ਇਸ ਰੋਗ ਦੇ ਨਿਵਿਰਤ ਕਰਨ ਵਾਸਤੇ ਜਿੰਨਾਂ ਸਮਾਂ ਲਗਣਾ ਜ਼ਰੂਰੀ ਹੈ ਉਸ ਦੀ ਉਡੀਕ ਕੀਤੀ ਜਾਵੇ।

## (੪) ਜ਼ਿਲਾ ਅਫ਼ਸਰਾਂ ਅਤੇ ਸਰਕਾਰ ਦੇ ਧਿਆਨ ਯੋਗ

ਇਸ ਗੱਲ ਦੀ ਤਸ਼ਰੀਹ ਕਰਨ ਦੀ ਕੀ ਲੋੜ ਹੈ ਕਿ ਵੱਢੀ ਖ਼ੋਰੀ ਇਕ ਵੱਡਾ ਇਖ਼ਲਾਕੀ ਜੁਰਮ ਹੈ। ਇਸ ਦੇ ਨਾਲ ਹੀ ਵੱਢੀ ਦੇਣਾ ਤੇ ਦਿਵਾਣਾ ਵੀ ਘੱਟ ਅਪਰਾਧ ਨਹੀਂ। ਹੁਣ ਸਾਡਾ ਦੇਸ਼ ਸੁਤੰਤਰ ਹੈ। ਗੁਲਾਮੀ ਦੇ ਦਿਨਾਂ ਵਿਚ ਸਾਨੂੰ ਨਿਸਚਾ ਸੀ ਕਿ ਅਜ਼ਾਦੀ ਮਿਲਦਿਆਂ ਹੀ ਅਜੇਹੇ ਜੁਰਮ ਹਟ ਜਾਣਗੇ, ਪਰ ਅਜ਼ਾਦੀ ਕਾਲ ਵਿਚ ਵੀ ਇਹ ਆਮ ਚਰਚਾ ਸੁਣ ਕੇ ਸਾਨੂੰ ਬੜਾ ਦੁਖ ਹੁੰਦਾ ਹੈ ਕਿ ਵੱਢੀ ਦਾ ਬਜ਼ਾਰ ਅੰਗ੍ਰੇਜ਼ ਦੇ ਸਮੇਂ ਨਾਲੋਂ ਵੀ ਵਧੀਕ ਤੇਜ਼ ਹੈ। ਸਾਡੇ ਸੂਬੇ ਵਿਚ ਐਂਟੀ ਕੁਰਪਸ਼ਨ ਕਮੇਟੀ ਵੀ ਬਣੀ ਸੀ। ਹੋ ਸਕਦਾ ਹੈ ਉਸ ਨੇ ਇਸ ਸਬੰਧ ਵਿਚ ਕਾਫ਼ੀ ਕੰਮ ਕੀਤਾ ਹੋਵੇ ਪਰ ਅਜੇ ਇਸ ਦਾ ਕੋਈ ਸਿਟਾ ਨਿਕਲਦਾ ਨਜ਼ਰ ਨਹੀਂ ਆਇਆ। ਇਸ ਬਾਬਤ ਲਗ ਭਗ ਸਾਰੇ ਮਹਿਕਮਿਆਂ ਦੀ ਬਦਨਾਮੀ ਹੋ ਰਹੀ ਹੈ। ਮੇਰਾ ਖ਼ਿਆਲ ਹੈ ਕਿ ਜੇ ਹਰ ਜ਼ਿਲੇ ਦੇ ਡਿਪਟੀ ਕਮਿਸ਼ਨਰ ਅਤੇ ਪੁਲੀਸ ਸੁਪਰਡੰਟ ਇਸ ਜੁਰਮ ਨੂੰ ਤਕੜਾਈ ਨਾਲ ਰੋਕਣ ਦਾ ਜਤਨ ਕਰਨ ਤਾਂ ਛੇਤੀ ਹੀ ਸਫਲਤਾ ਹੋ ਸਕਦੀ ਹੈ। ਜੇ ਸੂਬਕ ਸਰਕਾਰ ਵਲੋਂ ਵੀ ਡਿਪਟੀ ਕਮਿਸ਼ਨਰਾਂ ਅਤੇ ਪੁਲਸ ਕਪਤਾਨਾਂ ਨੂੰ ਇਸ ਵਿਸ਼ੇ ਵਿਚ ਤਕੜਾਈ ਨਾਲ

ਕੰਮ ਕਰਨ ਦੀ ਹਦਾਇਤ ਕੀਤੀ ਜਾਏ ਤਾਂ ਕਾਮਯਾਬੀ ਦੀ ਆਸ ਹੋ ਸਕਦੀ ਹੈ।

## ਗਿਲ੍ਹਾ

ਸ੍ਰੀ ਮਾਨ ਭਾਈ ਅਮਰ ਸਿੰਘ ਜੀ 'ਖ਼ਾਲਸਾ' ਨੂੰ ਜੋ ਅੱਜ ਕਲ ਪੰਜਾਬੀ ਦੇ ਮਾਸਕ ਪੱਤ੍ਰ 'ਸਰਦਾਰ' ਲਖਨਊ ਦੇ ਸੰਪਾਦਕ ਹਨ, ਮੈਂ ਚਿਰਾਂ ਤੋਂ ਜਾਣਦਾ ਹਾਂ। ਮੈਂ ਆਪ ਨੂੰ ਅੱਜ ਤਕ ਸਿੱਖ ਧਰਮ ਦੇ ਸੁਲਹ ਕੁਲ ਮਿਸ਼ਨਰੀਆਂ ਵਿਚੋਂ ਇਕ ਸਮਝਦਾ ਆਇਆ ਹਾਂ। ਆਪ ਦੀਆਂ ਗੱਲਾਂ ਬਾਤਾਂ ਅਤੇ ਤਕਰੀਰਾਂ ਤੋਂ ਹੀ ਮੈਂ ਇਹ ਰਾਏ ਸਥਿਰ ਕੀਤੀ ਸੀ, ਪਰ ਇਹ ਦੇਖਕੇ ਮੈਨੂੰ ਕਾਫ਼ੀ ਹੈਰਾਨੀ ਹੋਈ ਹੈ ਕਿ 'ਸਰਦਾਰ' ਦੇ ਮਈ ਇਸ਼ੂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਉਂ ਲਿਖਣ ਲੱਗਿਆਂ ਐਸਾ ਰਵੱਯਾ ਇਖ਼ਤਿਆਰ ਕੀਤਾ ਗਿਆ ਹੈ, ਜਿਸ ਦੀ ਮੈਨੂੰ 'ਖਾਲਸਾ' ਜੀ ਤੋਂ ਕਦੇ ਵੀ ਆਸ ਨਹੀਂ ਸੀ। ਮੈਂ ਅਜੇ ਵੀ ਅਜੇਹਾ ਸਮਝਦਾ ਹਾਂ ਕਿ ਇਹ ਲੇਖ-"ਗੁਰੂ ਲੰਗਰ ਦੀ ਬਰਕਤ (੨)" ਆਪ ਦਾ ਲਿਖਿਆ ਹੋਇਆ ਨਹੀਂ ਹੈ। ਕੁਛ ਵੀ ਹੋਵੇ, ਇਸ ਦੀ ਜ਼ਿਮੇਂਵਾਰੀ ਆਪ ਜੀ ਤੇ ਹੀ ਲਾਗੂ ਹੁੰਦੀ ਹੈ ਜਿਸ ਕਰਕੇ ਮੇਰੇ ਸਮੇਤ ਲੱਖਾਂ ਨਾਮਧਾਰੀਆਂ ਨੂੰ ਆਪ ਦੇ ਉਤੇ ਗਿਲ੍ਹਾ ਹੈ। ਮੈਨੂੰ ਇਸ ਗੱਲ ਤੇ ਕੋਈ ਇਤਰਾਜ਼ ਨਹੀਂ ਹੈ ਕਿ ਆਪ ਨੇ ਲੱਖਾਂ ਹੀ ਸਿੱਖਾਂ ਦੇ ਹਿਰਦੇ ਸਮ੍ਰਾਟ ਨੂੰ-'ਗੁਰੂ' ਯਾ 'ਸਤਿਗੁਰੂ' ਸ਼ਬਦਾਂ ਦੁਆਰਾ ਕਿਉਂ ਮੁਖ਼ਾਤਿਬ ਨਹੀਂ ਕੀਤਾ, ਅਤੇ ਨਾ ਹੀ ਮੈਨੂੰ ਇਹ ਗੱਲ ਚੁਭੀ ਹੈ, ਕਿ ਆਪ ਨੇ ਮਾਸਟਰ ਤਾਰਾ ਸਿੰਘ ਜੀ ਨੂੰ-'ਪੰਥ ਰਤਨ' ਅਰ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਨੂੰ-"ਸੰਤ ਜੀ ਮਹਾਰਾਜ' ਦੇ ਸਤਕਾਰ ਮਈ ਪਦਾਂ ਦੁਆਰਾ ਕਿਉਂ ਸਤਕਾਰਿਆ ਹੈ? ਸ਼ਕਾਇਤ ਕੇਵਲ ਇਹ ਹੈ ਕਿ ਜਿਸ ਮਹਾਨ ਵਿਅਕਤੀ ਨੇ ਸਿੱਖ ਰਾਜ ਦੇ ਪਤਨ ਤੋਂ ਪਿੱਛੋਂ ਸਿੱਖੀ ਦੇ ਗੁਲ ਹੋਂਦੇ ਦੀਵੇ ਦੀ ਜੋਤ ਨੂੰ ਨਾਮ ਸਿਮਰਨ ਅਤੇ ਬੇਅੰਤ ਕੁਰਬਾਨੀਆਂ ਦੀ ਸੰਪਿਰਿਟ ਨਾਲ ਨਵੇਂ ਸਿਰੇ ਪ੍ਰਚੰਡ ਕੀਤਾ ਸੀ, ਜਿਸ ਮਹਾਨ ਸ਼ਖ਼ਸੀਅਤ ਦੀ ਸਿੱਖ ਇਤਿਹਾਸ ਦੇ ਇਕ ਭਿਆਨਕ ਸਮੇਂ ਵਿਖੇ ਯੋਗ ਅਤੇ ਸੁਚੱਜੀ ਅਗਵਾਈ ਦਾ ਸਾਰਾ ਪੰਥ ਅਤੇ ਦੇਸ਼ ਕਾਇਲ ਹੈ, ਉਸ ਦਾ ਜ਼ਿਕਰ ਕਰਨ ਲੱਗਿਆਂ ਲੇਖਕ ਦਾ ਕਿਸੇ ਵੀ ਉਪਮਾ ਮਈ ਸ਼ਬਦ ਯਾ ਵਿਸ਼ੇਸ਼ਣ ਤੋਂ ਬਿਨਾਂ ਨਿਰੋ 'ਰਾਮ ਸਿੰਘ ਜੀ' ਲਿਖ ਕੇ ਸੰਤੁਸ਼ਟ ਹੋ ਜਾਣਾ ਯਕੀਨਨ ਇਕ ਅਚਰਜ ਮਈ ਘਟਨਾਂ ਹੈ।

(ਐਡੀਟਰ)

## ਬੇਕਾਰਾਂ ਦੀ ਫੌਜ

ਕਿਹਾ ਜਾਂਦਾ ਹੈ ਕਿ ਅੰਮ੍ਰਿਤਸਰ ਵਿਖੇ ਇਕ ਜਮਾਤ ਨੇ ਆਪਣਾ ਨਾਉਂ ਬੇਕਾਰਾਂ ਦੀ ਫ਼ੌਜ ਰੱਖ ਕੇ ਪੰਡਿਤ ਨਹਿਰੂ ਨੂੰ ਇਕ ਚਿੱਠੀ ਵਿਚ ਆਪਣਾ ਇਕ ਪ੍ਰੋਗਰਾਮ ਪੇਸ਼ ਕਰਦਿਆਂ ਹੋਇਆਂ ਉਸ ਤੇ ਅਮਲ ਕਰਨ ਦੀ ਮੰਗ ਕੀਤੀ ਹੈ।

(੧) ਆਈਨ ਵਿਚ ਇਸ ਤਰ੍ਹਾਂ ਦੀ ਤਰਮੀਮ ਕੀਤੀ ਜਾਏ ਕਿ ਹਰ ਕੰਮ ਕਰਨ ਯੋਗ ਆਦਮੀ ਨੂੰ ਕੰਮ ਤੇ ਲੱਗਣ ਦਾ ਅਧਿਕਾਰ ਪ੍ਰਾਪਤ ਹੋ ਸਕੇ। (੨) ਬੇਕਾਰਾਂ ਨੂੰ ਬੇਕਾਰੀ ਅਲੌਂਸ ਦਿਤਾ ਜਾਏ, (੩) ਕਿਸੇ ਦੀ ਮਾਹਵਾਰ ਆਮਦਨੀ ਇਕ ਸੌ ਰੁਪੇ ਤੋਂ ਘੱਟ ਨਾ ਰਹੇ, (੪) ਕਿਸੇ ਨੂੰ ਵੀ ਪੰਜ ਸੌ ਮਾਹਵਾਰ ਤੋਂ ਵਧ ਤਨਖ਼ਾਹ ਨਾ ਮਿਲੇ, (੫) ਬੇਕਾਰਾਂ ਨੂੰ ਗ੍ਰਾਂਟ ਦੇ ਰੂਪ ਵਿਚ ਛੋਟੀਆਂ ੨ ਰਕਮਾਂ ਛੋਟੀਆਂ ੨ ਦਸਤਕਾਰੀਆਂ ਚਲਾਣ ਵਾਸਤੇ ਕੋਪਰੇਟਿਵ ਤ੍ਰੀਕੇ ਤੇ ਦਿੱਤੀਆਂ ਜਾਣ।

# ਦਿਲਚਸਪ ਖ਼ਬਰਾਂ

## ਉਰਦੂ ਤੋਂ ਇਨਕਾਰ

ਆਗਰਾ ੬ ਜੁਲਾਈ—ਯੂ. ਪੀ. ਸਟੇਟ ਕਾਂਗ੍ਰਸ ਨੇ ਅਪਣੀ ਆਗਰੇ ਵਿਚ ਹੋਈ ਇਕੱਠਤਾ ਵਿਖੇ ਆਲ ਇੰਡੀਆ ਕਾਂਗਰਸ ਕਮੇਟੀ ਦੀ ਇਹ ਹਦੈਤ ਮੰਨਣ ਤੋਂ ਇਨਕਾਰ ਕਰ ਦਿਤਾ ਹੈ ਕਿ ਹਿੰਦੀ ਦੇ ਨਾਲ ਉਰਦੂ ਨੂੰ ਵੀ ਹਿੰਦੁਸਤਾਨ ਦੀ ਬੋਲੀ ਸਮਝਿਆ ਜਾਏ।

## ਇਕੱਠੇ ਕਰ ਦਿਓ

ਪਟਿਆਲਾ ੬ ਜੁਲਾਈ—ਸ੍ਰੀ ਸੰਤ ਰਾਮ ਜੀ ਵਕੀਲ ਨਾਭਾ ਤੇ ਮਿੰਬਰ ਵਰਕਿੰਗ ਕਮੇਟੀ ਪੈਪਸੂ ਪ੍ਰਦੇਸ ਕਾਂਗਰਸ ਕਮੇਟੀ ਨੇ ਮਿਸਟਰ ਪੀ. ਸੀ. ਰਾਓ ਐਡਮਿਨਿਸਟਰੇਟਰ ਪੈਪਸੂ, ਪ੍ਰਧਾਨ ਮੰਤ੍ਰੀ ਹਿਮਾਚਲ ਪ੍ਰਦੇਸ਼ ਅਤੇ ਪੰਜਾਬ ਦੇ ਵੱਡੇ ਵਜ਼ੀਰ ਭੀਮ ਸੈਨ ਸੱਚਰ ਨਾਲ ਗੱਲ ਬਾਤ ਕਰਦਿਆਂ ਹੋਇਆਂ ਕਿਹਾ ਕਿ ਪੈਪਸੂ ਦੇ ਵਰਤਮਾਨ ਬਿਗੜੇ ਹੋਏ ਹਾਲਾਤ ਦਾ ਏਹੀ ਹੱਲ ਹੈ ਕਿ ਪੈਪਸੂ ਨੂੰ ਪੰਜਾਬ ਨਾਲ ਮਿਲਾ ਦਿੱਤਾ ਜਾਏ।

## ਅਸੀਂ ਨਹੀਂ ਮੰਨਦੇ

ਸ੍ਰੀ ਗਿਆਨ ਸਿੰਘ ਜੀ ਰਾੜੇ ਵਾਲਾ ਲੀਡਰ ਪੈਪਸੂ ਨੈਸ਼ਨਲ ਫ਼ਰੰਟ ਨੇ ੬ ਜੁਲਾਈ ਨੂੰ ਕਪੂਰਥਲੇ ਵਿਖੇ ਇਕ ਤਕਰੀਰ ਕਰਦਿਆਂ ਹੋਇਆਂ ਕਿਹਾ ਕਿ ਪੈਪਸੂ ਨੂੰ ਪੰਜਾਬ ਵਿਚ ਲੀਨ ਕਰਨ ਵਾਲੀ ਤਜਵੀਜ਼ ਨਹੀਂ ਮੰਨੀ ਜਾ ਸਕਦੀ। ਏਸ ਨਾਲ ਜੰਤਾ ਅਤੇ ਖਾਸ ਕਰਕੇ ਸਿੱਖਾਂ ਦਾ ਭਾਰੀ ਨੁਕਸਾਨ ਹੋਵੇਗਾ। ਪੈਪਸੂ ਦੇ ਜ਼ਿਲੇ ਘਟਾਣ ਵਾਲੀ ਰਾਓ ਸਾਹਿਬ ਦੀ ਤਜਵੀਜ਼ ਦਾ ਵੀ ਵਿਰੋਧ ਕਰਦਿਆਂ ਹੋਇਆਂ ਕਿਹਾ ਕਿ ਇਸ ਤਰ੍ਹਾਂ ਰਾਜ ਪ੍ਰਬੰਧ ਕਮਜ਼ੋਰ ਹੋ ਜਾਏਗਾ।

## ਪੰਡਿਤ ਜੀ ਪੰਜਾਬ ਔਣਗੇ

ਸ਼ਿਮਲਾ ੭ ਜੁਲਾਈ—ਪਤਾ ਲੱਗਾ ਹੈ ਕਿ ਭਾਰਤ ਦੇ ਪ੍ਰਧਾਨ ਮੰਤ੍ਰੀ ਪੰਡਿਤ ਜਵਾਹਰ ਲਾਲ ਜੀ ਨਹਿਰੂ ਸਿਤੰਬਰ ਦੇ ਮਹੀਨੇ ਵਿੱਚ ਪੰਜਾਬ ਦਾ ਦੌਰਾ ਕਰਨਗੇ।

## ਪੰਚੈਤਾਂ ਦੀਆਂ ਚੋਣਾਂ ਮੁਕੰਮਲ

ਜਲੰਧਰ ੭ ਜੁਲਾਈ—ਜ਼ਿਲਾ ਜਲੰਧਰ ਦੀਆਂ ਚਾਰ ਤਸੀਲਾਂ ਫਲੌਰ, ਨਵਾਂ ਸ਼ਹਿਰ, ਨਕੋਦਰ ਤੇ ਜਲੰਧਰ ਦੇ ਪਿੰਡਾਂ ਦੀਆਂ ੭੭੮ ਪਚੈਤਾਂ ਦੀਆਂ ਚੋਣਾਂ ੨੯ ਜੂਨ ਨੂੰ ਸ਼ੁਰੂ ਹੋਈਆਂ ਸਨ। ਪੰਜਾਹ ਫ਼ੀ ਸਦੀ ਚੋਣਾਂ ਮੁਕੰਮਲ ਹੋ ਗਈਆਂ ਹਨ ਤੇ ਬਾਕੀ ੧੪ ਜੁਲਾਈ ਤਕ ਮੁਕ ਜਾਣਗੀਆਂ।

## ਪਿਉ ਬਾਣੀਆਂ ਤੇ ਮਾਂ ਚੁਮਾਰੀ

ਪਟਿਆਲਾ ੭ ਜੁਲਾਈ—ਸਾਬਕ ਡਿਪਟੀ ਮਿਨਿਸਟਰ ਸ: ਹਰਚੰਦ ਸਿੰਘ ਦੇ ਵਿਰੁੱਧ ਸਰਦਾਰ ਜੋਗਿੰਦਰ ਸਿੰਘ ਵੱਲੋਂ ਦਾਇਰ ਕੀਤੀ ਹੋਈ ਚੋਣ ਉਜ਼ਰਦਾਰੀ ਦੀ ਸੁਣਾਈ ਸੈਕ੍ਰੇਟਰੀਏਟ ਹਾਲ ਵਿਚ ਕਪੂਰਥਲਾ ਈਲੇਕਸ਼ਨ ਟ੍ਰੀਬਯੂਨਲ ਦੇ ਰੂਬਰੂ ਹੋਈ। ਸ: ਹਰਚੰਦ ਸਿੰਘ ਹਲਕਾ ਬਨੂੜ ਦੀ ਰੀਜ਼ਰਵ ਸੀਟ ਵੱਲੋਂ ਪੈਪਸੂ ਅਸੈਂਬਲੀ ਦੇ ਮੈਂਬਰ ਚੁਣੇ ਗਏ ਸਨ। ਟਰਬਯੂਨਲ ਦੇ ਸਾਹਮਣੇ ਇਕ ਖ਼ਾਸ ਨੁਕਤਾ ਇਹ ਸੀ ਕਿ

ਬਣੀਏਂ ਬਾਪ ਅਤੇ ਚਮਾਰਨ ਮਾਂ ਦੀ ਉਲਾਦ ਹਰੀ ਜਨ ਕਹਿਲਾਣ ਦਾ ਅਧਿਕਾਰ ਰਖਦੀ ਹੈ ਕਿ ਨਹੀਂ। ਸਰਦਾਰ ਹਰ ਚੰਦ ਸਿੰਘ ਵੱਲੋਂ ਸ੍ਰੀ ਜਗਨਨਾਥ ਕੌਸ਼ਲ ਐਡਵੋਕੇਟ ਨੇ ਬਹਿਸ ਕਰਦਿਆਂ ਹੋਇਆਂ ਕਿਹਾ ਕਿ ਰਿਟਰਨਿੰਗ ਅਫ਼ਸਰ ਨੇ ਸ੍ਰ: ਜੋਗਿੰਦਰ ਸਿੰਘ ਦੇ ਨਾਮਜ਼ਦਗੀ ਦੇ ਕਾਗਜ਼ ਜਾਇਜ਼ ਤੌਰ ਤੇ ਰੱਦ ਕਰ ਦਿੱਤੇ ਸਨ। ਕਿਉਂਕਿ ਉਹ ਇਹ ਸਾਬਿਤ ਨਾਂ ਕਰ ਸਕਿਆ, ਕਿ ਉਸਦਾ ਬਾਪ ਚਮਾਰ ਸੀ। ਦੂਜੇ ਪਾਸੇ ਇਹ ਸਾਬਿਤ ਹੋ ਗਿਆ ਹੈ ਕਿ ਉਸ ਦਾ ਬਾਪ ਬਣੀਆਂ ਸੀ ਜਿਸਨੇ ਚਮਾਰਨ ਨਾਲ ਸ਼ਾਦੀ ਕਰ ਲਈ ਸੀ। ਉਸ ਚਮਾਰਨ ਤੋਂ ਜੋਗਿੰਦਰ ਸਿੰਘ ਪੈਦਾ ਹੋਇਆ। ਹਿੰਦੂ ਕਨੂਨ ਅਨੁਸਾਰ ਉਸਨੂੰ ਚਮਾਰ ਨਹੀਂ ਕਿਹਾ ਜਾ ਸਕਦਾ। ਉਸਦੀ ਜਾਤ ਬਣੀਏਂ ਤੇ ਚੁਮਾਰ ਦੇ ਵਿਚਕਾਰ ਸਮਝੀ ਜਾਏਗੀ। ਅਦਾਲਤ ਨੇ ਫੈਸਲਾ ਰਿਜ਼ਰਵ ਰੱਖਿਆ।

## ਸ਼ੇਖ ਅਬਦੁੱਲਾ

੮ ਜੁਲਾਈ ਦੀ ਖ਼ਬਰ ਹੈ ਕਿ ਸ੍ਰੀ ਨਹਿਰੂ ਜੀ ਨੇ ਕਸ਼ਮੀਰ ਦੇ ਮੁੱਖ ਮੰਤ੍ਰੀ ਸ਼ੇਖ ਅਬਦੁੱਲਾ ਨੂੰ ਦਿੱਲੀ ਸੱਦ ਭੇਜਿਆ ਹੈ।

## ਰਿਹਾਈਆਂ

ਪਤਾ ਲਗਾ ਹੈ ਕਿ ਜੰਮੂੰ ਐਜੀਟੇਸ਼ਨ ਵਿਖੇ ਗ੍ਰਿਫ਼ਤਾਰ ਹੋਏ ਹੋਏ ਲਗ ਭਗ ੧੫ ਸੌ ਸੱਤਯਾਗ੍ਰਹੀਆਂ ਨੂੰ ਛੇਤੀ ਹੀ ਰਿਹਾ ਕਰ ਦਿਤਾ ਜਾਏਗਾ।

## ਅੰਧਰਾ

ਨਵੀਂ ਦਿੱਲੀ ੯ ਜੁਲਾਈ-ਅੰਧਰਾ ਦੇ ਨਵੇਂ ਸੂਬੇ ਸਬੰਧੀ ਪਾਰਲੀਮਿੰਟ ਵਿਚ ਪੇਸ਼ ਕੀਤਾ ਜਾਣ ਵਾਲਾ ਸਰਕਾਰੀ ਬਿੱਲ ਪ੍ਰਕਾਸ਼ਿਤ ਹੋ ਗਿਆ ਹੈ, ਜਿਸ ਅਨੁਸਾਰ ਇਸ ਸੂਬੇ ਦੀ ਵਸੋਂ ਦੋ ਕਰੋੜ ਪੰਜ ਲੱਖ, ਅਰ ਅੰਧਰਾ ਅਸੈਂਬਲੀ ਦੇ ਮਿੰਬਰਾਂ ਦੀ ਗਿਣਤੀ ੧੪੫ ਹੋਵੇਗੀ। ਇਸ ਸੂਬੇ ਦੇ ਬਣਨ ਨਾਲ ਮਦਰਾਸ ਅਸੈਂਬਲੀ ਦੇ ਮਿੰਬਰਾਂ ਦੀ ਤਦਾਦ ੩੭੫ ਤੋਂ ਘਟ ਕੇ ੨੩੦ ਰਹਿ ਜਾਏਗੀ।

## ਧੰਨਵਾਦ

ਆਰਥਕ ਸੰਕਟ ਦੇ ਕਾਰਨ ਫ਼ੈਸਲਾ ਕੀਤਾ ਗਿਆ ਹੈ, ਕਿ ਜਦ ਤਕ ਅਸੀਂ "ਜੈ ਭਾਰਤ" ਨੂੰ ਹਰ ਰੋਜ਼ ਪ੍ਰਕਾਸ਼ਿਤ ਕਰਨੇ ਦੇ ਯੋਗ ਨਹੀਂ ਹੋ ਜਾਂਦੇ ਤਦ ਤਕ ਇਸ ਨੂੰ ਮਾਸਕ ਐਡੀਸ਼ਨ ਦੇ ਰੂਪ ਵਿਚ ਛਾਪ ਕੇ ਮਹੀਨੇ ਦੇ ਮਹੀਨੇ ਪਾਠਕਾਂ ਦੀ ਸੇਵਾ ਵਿਚ ਭੇਜਿਆ ਕਰੀਏ। ਬਲਕਿ ਰੋਜ਼ਾਨਾ ਛਪਣ ਦੇ ਬਾਵਜੂਦ ਵੀ ਮਾਹਵਾਰ ਐਡੀਸ਼ਨ ਜਾਰੀ ਰਖਿਆ ਜਾਵੇ। ਇਸ ਸਿਲਸਿਲੇ ਵਿਚ ਜਿਨ੍ਹਾਂ ਸੱਜਣਾਂ ਨੇ ਗਾਹਕ ਯਾ ਸਹਾਇਕ ਬਣਨ ਦੇ ਰੂਪ ਵਿਚ ਸਾਡੀ ਸਹਾਇਤਾ ਕੀਤੀ ਹੈ, ਉਨ੍ਹਾਂ ਦਾ ਦਿਲੋਂ ਵਜੋਂ ਧੰਨਵਾਦ ਕਰਦੇ ਹੋਏ ਆਸ ਰਖਦੇ ਹਾਂ ਕਿ ਉਹ ਅਪਣੇ ਇਸ ਪੁਰਾਣੇ ਅਤੇ ਤੁਛ ਸੇਵਕ ਦਾ ਅੱਗੋਂ ਨੂੰ ਵੀ ਹੌਂਸਲਾ ਵਧਾਂਦੇ ਰਹਿਣਗੇ।

ਬਹੁਤ ਸਾਰੇ ਸੱਜਨਾਂ ਨੇ ਸਾਨੂੰ ਯਕੀਨ ਦਿਲਾਇਆ ਹੈ, ਕਿ ਉਹ 'ਜੈ ਭਾਰਤ' ਨੂੰ ਚੜ੍ਹਦੀਆਂ ਕਲਾਂ ਵਿਚ ਲੈ ਜਾਣ ਵਿਚ ਸਾਡੀ ਪੂਰੀ ਪੂਰੀ ਸਹੈਤਾ ਕਰਨਗੇ, ਜਦ ਕਿ 'ਜੈ-ਭਾਰਤ' ਉਨ੍ਹਾਂ ਦੀਆਂ ਰੁਚੀਆਂ ਅਨਸਾਰ ਪੰਥ ਅਤੇ ਦੇਸ਼ ਦੀ ਅਪਟੂਡੇਟ ਸੇਵਾ ਕਰਨ ਵਾਸਤੇ ਤੱਤਪਰ ਹੋ ਗਿਆ ਹੈ।

ਹਰ ਅਜੇਹੇ ਸੱਜਨ ਦੀ ਸੇਵਾ ਵਿੱਚ (ਜੋ ਇਸ ਪਰਚੇ ਨੂੰ ਉੱਨਤ ਦੇਖਣ ਦਾ ਚਾਹਵਾਨ ਹੈ। ਸਨਿੰਮਰ ਬੇਨਤੀ ਹੈ ਕਿ ਜੋ ਉਸ ਨੇ ਅਪਣਾ ਵਾਰਖਕ ਚੰਦਾ ਯਾ ਸਹੈਤਾ ਅਜੇ ਤੱਕ ਨਹੀਂ ਭੇਜੀ ਤਾਂ ਨਾ ਸਿਰਫ਼ ਆਪ ਹੀ ਬਲਕਿ ਹੋਰ ਮਿੱਤ੍ਰਾਂ ਤੋਂ ਵੀ ਭਿਜਵਾਣ ਦੀ ਕ੍ਰਿਪਾਲਤਾ ਕਰੇ। ਮਨੀਆਡਰ—'ਮੈਨੇਜਰ ਜੈ-ਭਾਰਤ' ਲੁਦਿਹਾਨਾ ਦੇ ਪਤੇ ਤੇ ਭੇਜਣਾ ਚਾਹੀਦਾ ਹੈ। (ਆਲਿਮ)

—o—

# ਪੰਥਕ ਡਾਕ

## ਮੰਡੀ ਵਿਖੇ ਸ਼ਾਨਦਾਰ ਦੀਵਾਨ

ਮੰਡੀ–ਹਿਮਾਚਲ ਪ੍ਰਦੇਸ਼ ਵਿਖੇ ੧੮–੧੯ ਅਤੇ ੨੦ ਜੇਠ ੨੦੧੦ ਨੂੰ ਨਾਮਧਾਰੀ ਸਾਧ ਸੰਗਤ ਦਾ ਇੱਕ ਸ਼ਾਨਦਾਰ ਸਮਾਗਮ ਹੋਇਆ। ਸੰਗਤਾਂ ਨੂੰ ਪਤਾ ਹੋਵੇਗਾ ਕਿ ੨੦੦੮ ਬਿ: ਦਾ ਹੋਲਾ ਮੰਡੀ ਵਿਖੇ ਹੋਇਆ ਸੀ। ਮੰਡੀ ਦੀ ਸਾਧ ਸੰਗਤ ਨੇ ੨੦੦੯ ਦੇ ਹੋਲੇ ਵਾਸਤੇ ਵੀ ਅਰਜ਼ ਕੀਤੀ ਕਿ ਮੰਡੀ ਵਿਚ ਹੀ ਹੋਵੇ। ਇਹ ਅਰਜ਼ ਉਸ ਵੇਲੇ ਤਾਂ ਪ੍ਰਵਾਨ ਹੋ ਗਈ, ਪਰ ਬਾਦ ਵਿਚ ਕੁਝ ਖ਼ਾਸ ਕਾਰਨਾਂ ਕਰਕੇ ਹੋਲਾ ਟਾਹਲਾ ਸਾਹਿਬ ਪੈਪਸੂ ਵਿਖੇ ਕਰਨ ਦਾ ਐਲਾਨ ਹੋ ਗਿਆ। ਇਸ ਹੋਲੇ ਤੇ ਵੀ ਮੰਡੀ ਦੀ ਸਾਧ ਸੰਗਤ ਨੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ ਕਿ ੨੦੧੦ ਦਾ ਹੋਲਾ ਮੰਡੀ ਨੂੰ ਬਖਸ਼ਿਆ ਜਾਏ, ਪਰ ਸੱਚੇ ਪਾਤਸ਼ਾਹ ਨੇ ਮੌਸਮੀ ਹਾਲਾਤ ਨੂੰ ਸਾਹਮਣੇ ਰਖਦਿਆਂ ਹੋਇਆਂ ਹੋਲਾ ਤਾਂ ਨਕੌੜਾ ਤਸੀਲ ਸਰਸਾ ਦੀ ਸੰਗਤ ਨੂੰ ਦੇ ਦਿੱਤਾ, ਪਰ ਮੰਡੀ ਦੀ ਸੰਗਤ ਨੂੰ ਆਗਿਆ ਕੀਤੀ ਕਿ ਮੰਡੀ ਵਿਖੇ ਜੇਠ ਦੇ ਮਹੀਨੇ ਦੀਵਾਨ ਕੀਤਾ ਜਾਏਗਾ। ਸੋ ਇਹ ਦੀਵਾਨ-ਇਸ ਫੈਸਲੇ ਅਨੁਸਾਰ ਨੀਯਤ ਕੀਤਾ ਗਿਆ ਸੀ।

ਸਾਧ ਸੰਗਤ ਨੂੰ ਪਤਾ ਹੀ ਹੈ ਕਿ ਵੈਸਾਖ ਦੇ ਮਹੀਨੇ ਵਿਚ ਸਤਿਗੁਰੂ ਜੀ ਅਫਰੀਕਾ ਦੀਆਂ ਸੰਗਤਾਂ ਨੂੰ ਤਾਰ ਰਹੇ ਸਨ। ਜੇ ਇਸ ਮੇਲੇ ਦੀਆਂ ਤ੍ਰੀਕਾਂ ਨਾ ਮੰਨੀਆਂ ਹੁੰਦੀਆਂ ਤਾਂ ਸ਼ਾਇਦ ਆਪ ੨੦–੨੫ ਦਿਨ ਹੋਰ ਅਫ਼ਰੀਕਨ ਸੰਗਤਾਂ ਨੂੰ ਨਿਹਾਲ ਕਰ ਸਕਦੇ, ਪਰ ਹਜ਼ੂਰ ਕੇਵਲ ਇਸ ਮੇਲੇ ਦੀ ਖ਼ਾਤਿਰ ਅਫ਼ਰੀਕਾ ਵਿਚ ਵਧੇਰੇ ਸਮਾਂ ਨਾ ਦੇ ਸਕੇ। ਇਹ ਮੰਡੀ ਦੀਆਂ ਸੰਗਤਾਂ ਦੇ ਹਾਰਦਿਕ ਪ੍ਰੇਮ ਦਾ ਇਕ ਅਨੁਪਮ ਸਬੂਤ ਹੈ।

੧੮ ਜੇਠ ਤੋਂ ਪਹਿਲੋਂ ਹੀ ਸ੍ਰੀ ਮਾਨ ਆਸਾ ਸਿੰਘ ਜੀ ਵੈਰਾਗੀ ਨੇ ਮੰਡੀ ਵਿਚ ਸਤਿਸੰਗ ਦਾ ਪ੍ਰਵਾਹ ਚਲਾਇਆ ਹੋਇਆ ਸੀ।

ਸਤਿਗੁਰੂ ਜੀ ਅਪਣੇ ਹਜ਼ੂਰੀ ਸੇਵਕਾਂ ਸਮੇਤ ੧੮ ਜੇਠ ਨੂੰ ਮੰਡੀ ਪੁਜ ਗਏ ਸਨ। ਸ੍ਰੀ ਮਾਨ ਸੰਤ ਮੰਗਲ ਸਿੰਘ ਜੀ ਅਰਸ਼ੀ ਫ਼ਰਿਸ਼ਤਾ, ਸੰਤ ਤੇਜਾ ਸਿੰਘ ਜੀ ਸਮਸਾ, ਪੰਡਿਤ ਗੋਪਾਲ ਸਿੰਘ ਜੀ, ਸੰਤ ਖਚਾਨ ਸਿੰਘ, ਦਰਸ਼ਨ ਸਿੰਘ ਰਾਗੀ, ਪੰਡਿਤ ਸੋਹਣ ਸਿੰਘ ਜੀ ਜੋਈਆਂ ਆਦਿਕ ਜਥੇਦਾਰ ਅਤੇ ਪ੍ਰਚਾਰਕ ਵੀ ਪੁਜੇ ਹੋਏ ਸਨ। ਦਾਸ ਨੂੰ ਵੀ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ।

ਦੀਵਾਨ ਅਤੇ ਲੰਗਰ ਦਾ ਪ੍ਰਬੰਧ ਬੜਾ ਸੁੰਦਰ ਸੀ। ਘੰਟਾ ਘਰ ਦੇ ਮੈਦਾਨ ਵਿਚ ਸ਼ਾਨਦਾਰ ਪਿੰਡਾਲ ਸੀ।

ਨਾਮਧਾਰੀ ਪ੍ਰਚਾਰਕਾਂ ਨੇ ਆਪਣੇ ਦੀਵਾਨਾਂ ਵਿੱਚ ਨਾਮਧਾਰੀ ਮਿਸ਼ਨ ਤੇ ਬਾ-ਅਸਰ ਚਾਨਣਾ ਪਾਇਆ। ਸੰਤ ਮੋਹਨ ਸਿੰਘ ਜੀ ਨੇ ਵੀ ਦਰਸ਼ਨ ਦੇਣ ਦੀ ਕਿਰਪਾਲਟਾ ਕੀਤੀ। ੨੦ ਜੇਠ ਨੂੰ ਸਵੇਰੇ ਚਾਰ ਅਨੰਦ ਕਾਰਜ ਨਾਮਧਾਰੀ ਮ੍ਰਯਾਦਾ ਅਨੁਸਾਰ ਕੀਤੇ ਗਏ। ਇਸ ਸਮੇਂ ਦਾ ਦ੍ਰਿਸ਼ਯ

(ਬਾਕੀ ਦੇਖੋ ਸਫਾ ੫੦)

# ਰੂਹਾਨੀ ਸੈਕਸ਼ਨ

## —: ਸੱਚਾ ਮਜ਼ਬ :—

ਸੱਚਾ ਮਹਜਬ ਕੀ ਹੈ ?

ਇਹ ਸਵਾਲ ਪਰਮਪਰਾ ਤੋਂ ਹਰ ਇਨਸਾਨ ਦੇ ਅੰਦਰ ਫੁਰ ਰਿਹਾ ਹੈ। ਇਸ ਪੁਰ ਗ੍ਰੰਥਾਂ ਦੇ ਗ੍ਰੰਥ ਲਿਖੇ ਗਏ ਹਨ। ਕੋਈ ਇਸ ਦਾ ਜਵਾਬ ਕੁਛ ਦੇਂਦਾ ਹੈ ਤੇ ਕੋਈ ਕੁਝ। ਪਰ ਇਕ ਸਵਾਲ ਦਾ ਠੀਕ ਜਵਾਬ ਤਾਂ ਇੱਕੋ ਹੀ ਹੋ ਸਕਦਾ ਹੈ ਇਸ ਪੁਰ ਵਿਚਾਰ ਕਰਨ ਤੋਂ ਪਹਿਲਾਂ ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਮਜ਼ਬ ਯਾ ਧਰਮ ਦੀ ਗਰਜ ਕੀ ਹੈ ? ਸਭ ਦਾ ਜਵਾਬ ਇਕੋ ਹੀ ਹੈ ਪਰਮ ਸੁਖ ਯਾ ਮਾਲਕ ਦੀ ਪ੍ਰਾਪਤੀ। ਤੀਰੰਦਾਜ਼ ਅਨੇਕ ਹਨ ਪਰ ਨਸ਼ਾਨਾਂ ਸਭ ਦਾ ਇਕੋ ਹੀ ਹੈ। ਵਾਹਿਗੁਰੂ ਨਾਲ ਪ੍ਰੇਮ ਕਰਕੇ ਉਸ ਦੀ ਪੈਦਾ ਕੀਤੀ ਹੋਈ ਸ਼੍ਰਿਸਟੀ ਨਾਲ ਪ੍ਰੇਮ ਕਰਨਾ। ਸਭ ਮਹਾਤਮਾਂ ਦੀਆਂ ਜ਼ਿੰਦਗੀਆਂ ਵਿਚ ਇਹੋ ਅਸੂਲ ਕੰਮ ਕਰਦਾ ਨਜ਼ਰ ਆਇਆ ਹੈ। ਉਹ ਸਭ ਜੀਵਾਂ, ਕੀ ਆਸਤਕ ਤੇ ਕੀ ਨਾਸਤਕ, ਨਾਲ ਪ੍ਰੇਮ ਕਰਦੇ ਹਨ। ਉਹ ਜਾਣਦੇ ਹਨ ਕਿ ਸਭ ਇਕੋ ਜ਼ਾਤ ਤੋਂ ਪੈਦਾ ਹੋਏ ਹਨ। ਇਸ ਲਈ ਸਭ ਇਕ ਸਰੀਰ ਦੇ ਅੰਗ ਹਨ। ਜੇ ਕਰ ਇਕ ਅੰਗ ਨੂੰ ਦੁਖ ਹੋਵੇ ਤਾਂ ਦੂਸਰੇ ਅੰਗ ਬੇਇਖਤਯਾਰ ਬੇਚੈਨ ਰਹਿੰਦੇ ਹਨ।

ਬਨੀ ਆਦਮ ਆਜ਼ਾਏ ਯਕ ਦੀਗਰੰਦ।
ਕਿ ਦਰ ਆਫ਼ਰੀਨਸ਼ ਯਕ ਜੌਹਰ ਅੰਦ।
ਚੁ ਉਜ਼ਵੇ ਬਦਰਦ ਆਵੁਰਦ ਰੋਜ਼ਗਾਰ।
ਦਿਗਰ ਉਜ਼ਵਹਾ ਰਾ ਨ ਮਾਨਦ ਕਰਾਰ।
"ਸ਼ੇਖ ਸਾਦੀ"

ਸ਼ੇਖ਼ ਫਰੀਦ ਸਾਹਿਬ ਫਰਮਾਂਦੇ ਹਨ, ਕਿ ਜੇ ਕਰ ਤੈਨੂੰ ਪ੍ਰੀਤਮ ਦੇ ਮਿਲਨ ਦੀ ਸਿੱਕ ਹੈ ਤਾਂ ਕਿਸੇ ਦਾ ਹਿਰਦਾ ਨਾਂ ਦੁਖਾਈਂ। 'ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ' ੧੩੮੪-੧੯) ਸਲੋਕ ਫਰੀਦ

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫਰਮਾਂਦੇ ਹਨ ਕਿ ਉਹ ਮਾਲਕ ਸਭ ਦੇ ਅੰਦਰ ਹੈ। ਸਭ ਹਿਰਦੇ ਉਸ ਦੇ ਰਹਿਣ ਦੀਆਂ ਜਗ੍ਹਾਂ ਹਨ, ਜੇ ਕਰ ਕੋਈ ਖਲਕਤ ਨੂੰ ਦੁਖਾਏ ਤਾਂ ਖ਼ਾਲਕ ਉਸਨੂੰ ਸਜ਼ਾ ਦੇਂਦਾ ਹੈ।

ਖ਼ਲਕ ਖ਼ਾਲਕ ਕੀ ਜਾਨ ਕੇ ਖਲਕ ਦੁਖਾਵੇ ਨਾਹਿ
ਖਲਕ ਦਖਾਵੇ ਨੰਦ ਲਾਲ ਖਾਲਕ ਕੋਪੇ ਤਾਹਿ।

ਸਭ ਪਵਿਤ੍ਰ ਆਤਮਾਂ ਤੇ ਭਗਤਾਂ ਦਾ ਹਮੇਸ਼ਾ ਇਕੋ ਹੀ ਮਜਹਬ ਹੁੰਦਾ ਹੈ। ਮਾਲਕ ਦੀ ਭਗਤੀ ਤੇ ਉਸਦੀ ਖ਼ਲਕ ਨਾਲ ਪਿਆਰ। ਉਨ੍ਹਾਂ ਦਾ ਇਹ ਗੁਣ ਹੀ ਇਨਸਾਨ ਅਖਵੇਣ ਦਾ ਅਧਿਕਾਰ ਰਖਦਾ ਹੈ। ਇਨਸਾਨ ਇਨਸਾਨ

ਨੂੰ ਭਰਾ ਸਮਝੇ। ਉਸਦਾ ਦੁਖ ਦਰਦ ਵੱਡੇ ਦਿਲ ਵਿਚ ਦਰੱਦ ਰਖੇ, ਮਾਲਕ ਤੇ ਉਸ ਦੀ ਪੈਦਾਇਸ਼ ਲਈ ਅਤੁਟ ਪ੍ਰੇਮ ਰਖੇ। ਜੇ ਕਰ ਇਹਨਾ ਦੀ ਜਗਾ ਈਰਖਾ ਜ਼ੁਲਮ ਹਰਾਮਖੋਰੀ ਚੁਗਲ ਖੋਰੀ ਦੁਸਮਣੀ ਲਾਲਚ ਹਿਰਸ ਪਖੰਡ ਵੈਰ ਪਕਸ਼ਪਾਤ ਤੇ ਹਠਧਰਮੀ ਸਾਡੇ ਅੰਦਰ ਵਰਤਦੇ ਹਨ ਤਾਂ ਸਾਡੇ ਦਿਲ ਦਾ ਸੀਸਾ ਸਾਫ ਕਿਵੇਂ ਹੋਸਕਦਾ ਹੈ? ਇਹਨਾਂ ਦੇ ਹੁੰਦਿਆ ਇਨਸਾਨ ਦੀ ਸਾਰੀ ਖੁਸ਼ੀ ਤੇ ਮਿਠਾਸ ਉਡ ਜਾਂਦੀ ਹੈ। ਇਸ ਪਰ ਕੁਦਰਤੀ ਮੇਲ ਕਰਕੇ ਸਾਡੇ ਦਿਲਾਂ ਦੇ ਸ਼ੀਸ਼ੇ ਵਿਚ ਮਾਲਕ ਦੀ ਝਲਕ ਕਿਥੋਂ? ਰੂਹ ਮਾਲਕ ਦਾ ਅੰਸ਼ ਹੈ। ਇਸ ਦਾ ਦਰ-ਜਾ ਸਭ ਪੈਦਾਇਸ ਵਿਚੋਂ ਵਡਾ ਹੈ। ਇਕ ਗੁਣ:- ਮਾਲਕ ਤੇ ਉਸ ਦੀ ਪੈਦਾਇਸ਼ ਨਾਲ ਪਿਆਰ ਜਿਤਨਾ ਵਧੇ ਉਤਨਾ ਹੀ ਇਨਸਾਨ ਮਾਲਕ ਦੇ ਨਜ਼ਦੀਕ ਹੁੰਦਾ ਜਾਂਦਾ ਹੈ। ਸਭ ਇਕੋ ਨੂਰ ਤੋਂ ਉਪਜੇ ਹਨ ਤੇ ਉਸੇ ਦਾ ਨੂਰ ਸਭਦੇ ਅੰਦਰ ਚਮਕ ਰਿਹਾ ਹੈ। ਫੇਰ ਇਹਨਾ ਵਿਚੋਂ ਕੌਣ ਬੁਰਾ ਤੇ ਕੌਣ ਚੰਗਾ ਹੈ! ਜੁਜ਼ ਤੇ ਕੁਲ (ਅੰਸ ਤੇ ਅੰਸੀ) ਵਿਚ ਕੋਈ ਫ਼ਰਕ ਨਹੀਂ ਹੋ ਸਕਦਾ, ਸਭ ਉਸ ਇਕ ਜੌਹਰ ਤੋਂ ਪੈਦਾ ਹੋਏ ਹਨ। ਬਾਹਰੋਂ ਰੰਗ ਰੰਗ ਦੀਆਂ ਸ਼ਕਲਾਂ, ਪੁਸ਼ਾਕਾਂ ਦੇ ਫ਼ਰਕ ਤੇ ਫ਼ਿਰਕਿਆਂ ਦੇ ਝਗੜੇ ਉਹਨਾਂ ਦੇ ਅੰਤਰ-ਆਤਮੇ ਇੱਕ ਹੋਣ ਵਿੱਚ ਫ਼ਰਕ ਨਹੀਂ ਪਾ ਸਕਦੇ। ਖ਼ਲਕਤ ਨਾਲ ਪ੍ਰੇਮ ਕਰਨਾ ਇਕ ਤਰ੍ਹਾਂ ਮਾਲਕ ਨਾਲ ਹੀ ਪ੍ਰੇਮ ਕਰਨਾ ਹੈ।

"ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ।"
(ਪ੍ਰਭਾਤੀ ਕਬੀਰ, ੧੩੪੯-੧੯)

ਇਹੋ ਸੱਚਾ ਮਜ਼ਹਬ, ਸੱਚਾ ਧਰਮ, ਸ਼ਰਾ, ਦੀਨ ਤੇ ਈਮਾਨ ਹੈ। ਸ਼ੇਖ ਸਾਦੀ ਸਾਹਿਬ ਨੇ ਇਸ ਲਈ ਫ਼ਰਮਾਇਆ ਹੈ, ਕਿ ਹੇ ਮਾਲਕ ਤੇਰੀ ਭਗਤੀ ਤੇਰੇ ਬੰਦਿਆਂ ਦੀ ਸੇਵਾ ਕਰਨਾ ਹੈ। ਮਾਲਾ ਫੇਰਨ, ਆਸਣ ਜਮਾਕੇ ਬੈਠੇ ਰਹਿਣ ਤੇ ਗੋਦੜੀਆਂ ਪਾ ਲੈਣ ਵਿੱਚ ਨਹੀਂ।

"ਤਰੀਕਤ ਬਜੁਜ਼ ਖ਼ਿਦਮਤੇ ਖ਼ਲਕ ਨੇਸਤ,
ਬ ਤਸਬੀਹ ਸੱਜਾਦਹ ਉ ਦਲਕ ਨੇਸਤ।"

ਸਭ ਘਟਾਂ ਦੇ ਅੰਦਰ ਮੇਰਾ ਸਾਂਈ ਹੈ। ਕੋਈ ਸੇਜ ਉਸ ਤੋਂ ਸੁੰਨੀ ਨਹੀਂ, ਪਰ ਜਿਸ ਘਟ ਦੇ ਅੰਦਰ ਉਹ ਪਰਗਟ ਹੈ, ਉਹ ਬਲਹਾਰ ਜਾਣ ਯੋਗ ਹੈ।

"ਸਭ ਘਟ ਮੇਰਾ ਸਾਈਆਂ ਸੁਨੀ ਸੇਜ ਨ ਕੋਇ।
ਬਲਿਹਾਰੀ ਤਿਸ ਘਟ ਕੇ ਜਾਂ ਘਟ ਪ੍ਰਗਟ ਹੋਇ।"

ਜੇਕਰ ਇਨਸਾਨ ਇਹ ਜਾਣੇ ਕਿ ਸਭ ਘਟ ਮੇਰਾ ਸਾਈਂ ਵਸ ਰਿਹਾ ਹੈ, ਕੋਈ ਉਸ ਤੋਂ ਖ਼ਾਲੀ ਨਹੀਂ, ਤਾਂ ਬੇਇਖ਼ਤਿਆਰ ਹਰ ਇਕ ਦਿਲ ਲਈ ਉਸਦੇ ਅੰਦਰ ਇੱਜ਼ਤ ਹੋਵੇਗੀ।

'ਚੋ ਬਿਦਾਨਿਸਤੀ ਕਿ ਦਰ ਦਿਲਹਾ ਖ਼ੁਦਾਸਤ।
ਬਸ ਤੁਰਾ ਆਦਾਬ ਹਰ ਦਿਲ ਮੁੱਦਆਮਤ।"

ਤੂੰ ਜ਼ਿੰਦਾ ਦਿਲਾਂ ਦੀ ਪ੍ਰਕਰਮਾਂ ਕਰ, ਕਿਉਂ ਜੋ ਦਿਲ ਹਜ਼ਾਰਾਂ ਕਾਬਿਆਂ ਤੋਂ ਬੇਹਤਰ ਹੈ। ਕਾਬਾ ਤਾਂ ਹਜ਼ਰਤ ਇਬਰਾਹੀਮ ਦੇ ਬਾਪ ਦਾ ਬੁਤਖ਼ਾਨਾਂ ਸੀ, ਪਰ ਇਹ ਦਿਲ ਰੱਬ ਦੇ ਫੇਰਾ ਪਾਣ ਦੀ ਜਗ੍ਹਾ ਹੈ।

"ਕਾਬਾ ਬਨਿਗਾਹਿ ਖ਼ਲੀਲੇ ਆਜ਼ਰ ਅਸਤ।
ਦਿਲ ਗੁਜ਼ਰਗਾਹਿ ਖ਼ਲੀਲੇ ਅਕਬਰ ਅਸਤ।
ਦਿਲ ਬਦਸਤ ਆਵਰ ਕਿ
ਕਿ ਹੈਜੇ ਅਕਬਰ ਆਸਤ।

(ਬਾਕੀ ਵੇਖੋ ਸਫ਼ਾ ੨੦ ਪਰ)

# ਮਜ਼੍ਹਬ (RELIGION)

ਸ੍ਰੀ ਰਘਬੀਰ ਸਿੰਘ ਜੀ 'ਬੀਰ'
ਸੰਪਾਦਕ 'ਆਤਮ ਸਾਇੰਸ' ਕਲਕੱਤਾ

ਮਜ਼ਹਬ ਜੀਵਨ ਦੇ ਹਰ ਪਾਸੇ ਨੂੰ ਕਾਮਯਾਬ ਬਨਾਣ ਵਿਚ ਸਹਾਇਤਾ ਕਰਦਾ ਹੈ। ਇਸ ਵਰਗਾ ਮਿੱਤਰ ਨਾ ਪਿਤਾ, ਨਾ ਮਾਤਾ, ਨਾ ਭਾਈ ਨਾ ਭੈਣ, ਨਾ ਸਾਕ, ਨਾ ਦੋਸਤ, ਕੋਈ ਨਹੀਂ। ਇਹ ਉਹ ਮਿਤਰ ਹੈ ਜੋ ਇਨਸਾਨ ਨਾਲ ਲੋਕ ਪਰਲੋਕ ਹਰ ਥਾਂ ਮਿਤਰਤਾ ਪਾਲਦਾ ਹੈ। ਦੁਖਾਂ ਦੇ ਸਮੇਂ ਚੜ੍ਹਦੀ ਕਲਾ ਵਿਚ ਲੈ ਜਾਂਦਾ ਹੈ ਅਤੇ ਸੁਖਾਂ ਦੇ ਸਮੇਂ ਨਿਰਮਾਨ ਬਨਣ ਵਾਸਤੇ ਪਰੇਰਦਾ ਹੈ। ਜ਼ਿੰਦਗੀ ਨੂੰ ਇਕ ਰਸ ਤੇ ਅਡੋਲ ਬਨਾਂਦਾ ਹੈ। ਇਨਸਾਨ ਨੂੰ ਰੱਬੀ ਨਿਗਾਹ ਨਾਲ ਵੇਖਨ ਅਤੇ ਅਰਸ਼ੀ ਜੀਵਨ ਬਤੀਤ ਕਰਨ ਦੇ ਯੋਗ ਕਰਦਾ ਹੈ।

ਘਰ ਦੇ ਜੀਵਨ ਵਿਚ ਇਹ ਇਨਸਾਨ ਨੂੰ ਆਦਰਸ਼ਕ ਪਤੀ, ਆਦਰਸ਼ਕ ਪਤਨੀ, ਆਦਰਸ਼ਕ ਪਿਤਾ, ਆਦਰਸ਼ਕ ਮਾਤਾ, ਆਦਰਸ਼ਕ ਭੈਣ ਤੇ ਆਦਰਸ਼ਕ ਭਰਾ ਬਣਨ ਦਾ ਵਲ ਦਸਦਾ ਹੈ।

ਭਾਈਚਾਰਕ ਜੀਵਨ ਵਿਚ ਇਹ ਸੇਵਾ, ਪਰਉਪਕਾਰ, ਨੇਕੀ, ਪਿਆਰ ਸਮਾਨਤਾ, ਹਮਦਰਦੀ ਕੁਰਬਾਨੀ ਆਦਿ ਉਚੇ ਜਜ਼ਬੇ ਪੈਦਾ ਕਰਕੇ ਇਨਸਾਨ ਨੂੰ ਆਦਰਸ਼ਕ ਸ਼ਹਿਰੀ (ideal citizen) ਬਣਨਾਂ ਸਿਖਾਂਦਾ ਹੈ।

ਆਤਮਕ ਜੀਵਨ ਵਿਚ ਇਹ ਇਨਸਾਨ ਨੂੰ ਫ਼ਰਿਸ਼ਤਾ, ਕਾਇਰ ਨੂੰ ਸੂਰਮਾਂ, ਮੂੜ੍ਹ ਨੂੰ ਗਿਆਨਵਾਨ ਅਤੇ ਅੰਧੇ ਨੂੰ ਸੁਜਾਖਾ ਬਣਾ ਦੇਂਦਾ ਹੈ; ਆਦਮੀ ਦੀ ਕਾਇਆਂ ਪਲਟ ਦੇਂਦਾਂ ਹੈ। ਇਸ ਦੀਆਂ ਅੰਦਰ ਦੀਆਂ ਸ਼ਕਤੀਆਂ ਜਗਾ ਕੇ ਇਨਸਾਨ ਨੂੰ ਕਾਇਨਾਤ ਦਾ ਅਸਲੀ ਅਰਥਾਂ ਵਿਚ ਸਰਦਾਰ ਬਣਾਦਾ ਹੈ, ਉਸ ਨੂੰ ਨਿਰਵੈਰ ਅਤੇ ਨਿਰਭੈ ਕਰਦਾ ਹੈ। ਇਨਸਾਨ ਨੂੰ ਅਸਲੀਅਤ ਸਮਝਾ ਕੇ ਪੂਰਨ ਪੁਰਸ਼ ਬਨਾਂਦਾ ਹੈ, ਉਸ ਨੂੰ ਉਹ ਗੁਰ ਜਾਂ (Formulae) ਦਸਦਾ ਹੈ ਜਿਨ੍ਹਾਂ ਦੀ ਸਹਾਇਤਾ ਨਾਲ ਉਹ ਜੀਵਨ ਨੂੰ ਹਰ ਪਾਸੇ ਤੋਂ ਕਾਮਯਾਬ ਬਣਾ ਸਕੇ, ਜੀਵਨ ਦੀ ਅਸਲੀਅਤ ਨੂੰ ਖੋਹਲਕੇ ਇਹ ਮੌਤ ਦਾ ਡਰ ਦੂਰ ਕਰਦਾ ਹੈ, ਪਾਪ, ਡਰ, ਬੋਝ, ਚਿੰਤਾ, ਬਿਮਾਰੀ ਉਤੇ ਇਨਸਾਨ ਨੂੰ ਕਾਬੂ ਪਾਨ ਦੇ ਤਰੀਕੇ ਦਸਦਾ ਹੈ। ਬੰਦੇ ਨੂੰ ਸਾਹਿਬੀ ਦਰਜੇ ਤੇ ਪੁਚਾ ਦੇਣਾ ਕੇਵਲ ਮਜ਼ਹਬ ਦਾ ਹੀ ਕੰਮ ਹੈ। ਇਹ ਆਦਮੀ ਨੂੰ ਅਕਾਲ ਪੁਰਖ ਨਾਲ ਜੋੜ ਕੇ ਐਸਾ ਇਕ ਸੁਰ ਕਰਦਾ ਹੈ ਕਿ ਉਹ ਆਪਣੇ ਆਪ ਨੂੰ ਅਕਾਲ ਪੁਰਖ ਦਾ ਪੁਤਰ ਜਾਂ ਨਮਾਂਇੰਦਾ ਸਮਝਨ ਲਗ ਜਾਂਦਾ ਹੈ ਅਤੇ ਸਰਿਸ਼ਟੀ ਤੇ ਸਚਾ ਪਾਤਸ਼ਾਹ ਬਣਕੇ ਵਿਚਰਦਾ ਹੈ।

ਸੰਸਾਰ ਵਿਚ ਅਗਰ ਸਚ ਅਰਥਾਂ ਵਿਚ ਕੋਈ ਚੰਗੀ ਚੀਜ਼ ਹੈ ਤਾਂ ਉਹ ਮਜ਼ਹਬ ਹੈ। ਮੈਂ ਮੰਨਦਾ ਹਾਂ ਕਿ ਹਰ ਚੰਗੀ ਚੀਜ਼ ਦਾ ਮੂਰਖ ਲੋਕ ਗਲਤ ਇਸਤੇਮਾਲ ਕਰ ਸਕਦੇ ਹਨ ਅਤੇ ਮਜ਼੍ਹਬ ਦਾ ਵੀ ਖ਼ੁਦਗਰਜ਼ ਅਨਜਾਣ ਤੇ ਛੋਟੀ ਦ੍ਰਿਸ਼ਟੀ ਦੇ ਲੋਕਾਂ ਨੇ ਕਈ ਵਾਰੀ ਮੁਨਾਸਬ ਇਸਤੇਮਾਲ ਨਹੀਂ ਕੀਤਾ। ਪਰ ਇਸ ਕਰਕੇ ਮਜ਼੍ਹਬ ਦੀ

ਅਸਲੀ ਕੀਮਤ (intrinsic value) ਵਿਚ ਕੋਈ ਫ਼ਰਕ ਨਹੀਂ ਆ ਸਕਦਾ।

ਮਿਸ ਮਿਓ (Miss Mayo) ਨੇ ਹਿੰਦੁਸਤਾਨ ਬਾਰੇ ਕੇਵਲ ਮਾੜੀਆਂ ਹੀ ਗੱਲਾਂ ਲਿਖਕੇ ਜਿਵੇਂ ਆਪਨੀ ਤੰਗ ਦਿਲੀ ਤੇ ਛੋਟੇਪਨ ਦਾ ਸਬੂਤ ਦਿਤਾ ਸੀ, ਉਸੇ ਤਰ੍ਹਾਂ ਮਜ਼ਬ ਦੇ ਨੁਕਤਾਚੀਨ ਸਿਰਫ ਮਜ਼ਬ ਦੇ ਨਾਮ ਉਤੇ ਹੋਈਆਂ ਅਨਜਾਣ ਜਾਂ ਖੁਦਗਰਜ਼ ਲੋਕਾਂ ਦੀਆਂ ਭੁਲਾਂ ਉਤੇ ਜ਼ੋਰ ਦੇਕੇ, ਮਜ਼ਬ ਨਾਲ ਭਾਰੀ ਬੇਇਨਸਾਫੀ ਹੀ ਨਹੀ ਕਰਦੇ, ਸਗੋਂ ਆਪਣੇ ਆਪ ਨੂੰ ਤੰਗਦਿਲ ਅਤੇ ਛੋਟੀ ਦ੍ਰਿਸ਼ਟੀ ਵਾਲਾ ਇਨਸਾਨ ਵੀ ਸਾਬਤ ਕਰਦੇ ਹਨ।

ਇਨਸਾਨ ਨੂੰ ਸੁਖੀ ਬਣਾਨ ਵਾਸਤੇ, ਦੁਖਾਂ ਵਿਚ ਧੀਰਜ ਦਿਲਾਨ ਵਾਸਤੇ, ਮੁਸੀਬਤਾਂ ਦਾ ਮੁਕਾਬਲਾ ਕਰਨ ਵਾਸਤੇ, ਜੋ ਕੁਝ ਮਜ਼ਬ ਨੇ ਕੀਤਾ ਹੈ, ਉਹ ਐਸਾ ਰੀਕਾਰਡ ਹੈ ਜੋ ਸੂਰਜ ਦੀ ਤਰਾਂ ਕਦੀ ਮਾਤ ਨਹੀਂ ਪਵੇਗਾ।

ਮਜ਼ਬ ਨੇ ਅਰਬਾਂ ਖਰਬਾਂ ਰੁਪੈ ਅਮੀਰਾਂ ਦੀ ਜੇਬ ਤੋਂ ਕਢਕੇ ਗਰੀਬਾਂ ਤੇ ਅਨਾਥਾਂ ਦੇ ਫਾਇਦੇ ਵਿਚ ਖਰਚ ਕਰਾਏ ਹਨ, ਕਰੋੜਾਂ ਰੰਡੀਆਂ ਦੇ ਅਥਰੂ ਪੂੰਝੇ ਹਨ, ਬੇਸ਼ੁਮਾਰ ਨਿਆਸਰਿਆਂ ਨੂੰ ਆਸਰਾ ਦਿਤਾ ਹੈ, ਅਨੇਕਾਂ ਅਸ਼ਾਂਤ ਹਿਰਦਿਆਂ ਨੂੰ ਸਦੀਵੀ ਸ਼ਾਂਤੀ ਬਖ਼ਸ਼ੀ ਹੈ। ਇਸ ਨੇ ਅਨੇਕਾਂ ਹਸਪਤਾਲ ਖੋਲੇ ਹਨ ਤੇ ਅਨੇਕਾਂ ਖੈਰਾਇਤੀ ਸਭਾ ਸੁਸਾਇਟੀਆਂ ਕਾਇਮ ਕੀਤੀਆਂ ਹਨ।

ਭਾਵੇ ਚਾਲਾਕ ਨਾਸਤਕਾਂ ਨੇ ਅਨਜਾਣ ਆਸਤਕਾਂ ਦੀਆਂ ਭੁਲਾਂ ਤੇ ਜ਼ੋਰ ਦੇ ਕੇ ਮਜ਼ਬ ਨੂੰ ਖੂਬ ਬਦਨਾਮ ਕਰਨ ਦੀ ਕੋਸ਼ਸ਼ ਕੀਤੀ ਹੈ, ਪਰ ਇਨਸਾਨ ਦੀ ਬਹੁ ਗਿਣਤੀ ਦੇ ਜੀਵਨ ਵਿਚ ਅਜੇ ਵੀ ਮਜ਼ਬ ਇਕ ਜਿਉਂਦੀ ਜਾਗਦੀ ਸ਼ਕਤੀ (Living force) ਬਣਕੇ ਅਗਵਾਈ ਕਰ ਰਿਹਾ ਹੈ।

ਮਜ਼ਬ ਦੀ ਇਨਸਾਨ ਨੂੰ ਸੰਤੁਸ਼ਟ ਤੇ ਸੁਖੀ ਬਨਾਣ ਵਾਸਤੇ ਉਤਨੀ ਹੀ ਜ਼ਰੂਰਤ ਹੈ ਜਿਤਨੀ ਉਸ ਦੇ ਕਾਇਮ ਰਖਣ ਵਾਸਤੇ ਹਵਾ ਪਾਣੀ ਤੇ ਖੁਰਾਕ ਦੀ।

'ਕਿਤੇ ਕਿਤੇ ਮਜ਼ਬ ਦੇ ਵਿਰੁੱਧ ਘ੍ਰਿਣਾਂ ਦੇ ਭਾਵ ਦੇਖਣ ਵਿੱਚ ਆਉਂਦੇ ਹਨ। ਇਸਦਾ ਕਾਰਨ ਮਜ਼ਬ ਨਹੀਂ ਸਗੋਂ ਉਨ੍ਹਾਂ ਲੋਕਾਂ ਦਾ ਸਵਾਰਥ ਹੈ ਜੋ ਇਸ ਦੀ ਆੜ ਵਿੱਚ ਅਜੇਹੇ ਕੰਮ ਕਰਦੇ ਹਨ ਜਿਨ੍ਹਾਂ ਦੀ ਮਜ਼ਬ ਉੱਕਾ ਹੀ ਆਗਯਾ ਨਹੀਂ ਦਿੰਦਾ। ਮਜ਼ਬ ਨੂੰ ਬਦਨਾਮ ਕਰਨ ਵਾਲੇ ਅਜੇਹੇ ਸਵਾਰਥੀ ਮਨੁੱਖਾਂ ਵਿੱਚੋਂ ਬਹੁਤੇ ਉਹ ਹੁੰਦੇ ਹਨ ਜੋ ਪ੍ਰਹੇਜ਼ਗਾਰਾਂ ਦਾ ਬੁਰਕਾ ਪਹਿਨ ਕੇ ਨਿੰਦਨੀਯ ਕਰਤੂਤਾਂ ਕਰਦੇ ਹਨ। ਮਜ਼ਬ ਦਾ ਲਿਬਾਸ ਪ੍ਰਹੇਜ਼ਗਾਰੀ ਦਾ ਸਾਈਨ ਬੋਰਡ ਹੈ, ਜਿਸ ਨੂੰ ਵੇਖ ਕੇ ਸਧਾਰਣ ਹੀ ਨਹੀਂ ਬਲਕੇ ਆਪਣੇ ਆਪ ਨੂੰ ਚਤਰ ਤੇ ਚਲਾਕ ਮੰਨਣ ਵਾਲੇ ਵੀ ਧੋਖਾ ਖਾ ਜਾਂਦੇ ਹਨ। 'ਹਾਫ਼ਿਜ਼' (ਈਰਾਨ ਦੇ ਪ੍ਰਸਿੱਧ ਆਰਿਫ਼ ਅਤੇ ਮੁਸੱਨਫ਼) ਨੇ ਇੱਕ ਥਾਂ ਅਜੇਹੇ ਭੇਖਧਾਰੀ ਮੌਲਵੀਆਂ ਨੂੰ ਵੇਖ ਕੇ ਹੀ ਕਿਹਾ ਸੀ ਕਿ 'ਤੋਬਾ ਫ਼ਰਮਾਇਆ ਚਿਰਾ ਖ਼ੁਦ ਤੋਬਾ ਕਮਤਰ ਮੇ ਕੁਨੰਦ?' ਅਰਥਾਤ ਲੋਕਾਂ ਨੂੰ ਗੁਨਾਹਾਂ ਤੋਂ ਤੋਬਾ ਕਰਨ ਦੀ ਤਾਲੀਮ ਦੇਣ ਵਾਲੇ (ਮੁਲਾਣੇਂ) ਆਪ ਤੋਬਾ ਕਿਉਂ ਨਹੀਂ ਕਰਦੇ'? ਅਸਲ ਗੱਲ ਤਾਂ ਇਹ ਹੈ ਕਿ ਮਜ਼ਬ ਨੂੰ ਕੇਵਲ ਰੋਟੀ ਕਮਾਣ ਅਤੇ ਸਵਾਰਥ ਸਿੱਧੀ ਦਾ ਪੇਸ਼ਾ (Profession) ਬਨਾਣ ਵਾਲੇ ਲੋਕਾਂ ਨੇ ਇਸਦੀ ਕੀਮਤ ਘਟਾ ਦਿੱਤੀ ਹੈ। ਭਾਵੇਂ

ਬਾਕੀ ਵੇਖੋ ਸਫਾ੧੩ਪਰ

# ੴ ਧਰਮ ਤੇ ਸਾਂਇੰਸ ਦਾ ਮੂਲ ਸ੍ਰੋਤ ੴ



ਹੁਨਰ, ਕਾਵਿ, ਰਾਗ ਮਨੁੱਖ ਦੀ ਅਤਿ ਸੋਹਣੀ ਕ੍ਰਿਤ ਹੈ। ਇਹਨਾਂ ਵਿਚ ਕੁਦਰਤ ਦਾ ਬੇ-ਮਿਲਾਵਟ ਹੁਸਨ ਛੁਪਿਆ ਹੁੰਦਾ ਹੈ। ਪਰ ਬਹੁਤਾ ਹਿਸਾ ਉਸ ਅੰਤਰ-ਜੋਤ ਦੀ ਸਜਾਵਟ ਦਾ ਹੈ, ਜਿਹਦੇ ਤੋਂ ਪ੍ਰਭਾਵਿਤ ਹੋਕੇ, ਮਨ ਅਕਾ-ਸੀਂ ਉਡਾਰੀਆਂ ਲਾਂਦਾ ਹੈ; ਸੁਫਨੇ ਦੇ ਪਰਾਂ ਉਤੇ ਬੈਠਕੇ, ਸੰਗਤਾਂ, ਲੋਆਂ ਤੇ ਕੁਦਰਤ ਦੇ ਹਰ ਹਿਸੇ ਨੂੰ ਤੋਲਦਾ ਨਾਪਦਾ ਤੇ ਉਹਦੀ ਅਲੌਕਤਾ ਵਿਚੋਂ ਸੁਖ ਦੇ ਸਾਮਾਨ ਪੈਦਾ ਕਰਦਾ ਹੈ।

ਏਸ ਵੇਲੇ ਧਰਮ ਤੇ ਸਾਇੰਸ ਦੀ ਚਰਚਾ ਆਮ ਹੈ। ਇਹ ਦੋਵੇਂ ਵਖੋ ਵਖ ਹਸਤੀਆਂ ਭਾਵੇਂ ਹਨ, ਪਰ ਇਹਨਾਂ ਦਾ ਸਵਿਚ ਕਿਸੇ ਮੇਨ ਲਾਈਨ ਮਾਲ ਸੰਯੁਕਤ ਹੈ, ਜਿਥੇ ਇਕ ਦਾ ਪ੍ਰਕਾਸ਼ ਹੈ।

ਮਨ ਦੀ ਅਵਸਥਾ

ਮੇਨ ੦ ਲਾਈਨ

ਧਰਮ ਸਾਇੰਸ

ਧਰਮ ਤੇ ਸਾਇੰਸ, ਦੁਨੀਆਂ ਵਿਚ ਖੋਜ ਦੀਆਂ ਦੋ ਤਹਿਰੀਕਾਂ ਹਨ। ਸਾਇੰਸ, ਆਰਥਕ ਖੋਜ ਦਾ ਇਕ ਵਸੀਲਾ ਹੈ ਤੇ ਧਰਮ ਪ੍ਰਮਾਰਥਕ ਖੋਜ ਦਾ ਅਮੁੱਕ ਗਿਆਨ। ਪ੍ਰਮਾਰਥ ਵਿਚ ਜੋ ਕੁਝ ਦਸਿਆ ਗਿਆ ਹੈ, ਉਹ ਵਹਿਮ ਨਹੀਂ, ਸਗੋਂ ਮਨ ਦੇ ਤਜਰਬਿਆਂ, ਦਾ ਪ੍ਰਤਬਿੰਬ ਹੈ। ਸਾਇੰਸ ਵੀ ਇਕ ਤਜਰਬਾ ਹ, ਦੋਵੇਂ ਇਕੋ ਮੰਜ਼ਲ ਦੇ ਪਾਂਧੀ ਹਨ। ਦੋਵੇਂ ਇਕੋ ਸ਼ਮਾਂ ਦੇ ਪਤੰਗੇ ਹਨ।

ਧਰਮ, ਸਾਇੰਸ ਨਾਲੋਂ ਅਗੇ ਹੈ, ਸਾਇੰਸ ਨੇ ਜੋ ਕੁਝ ਅਜ ਦਸਿਆ ਹੈ, ਉਹ ਸੈਂਕੜੇ ਸਾਲ ਪਹਿਲਾਂ ਦੇ ਮਹਾਂ ਪੁਰਸ਼ਾਂ ਦੀ ਕਥਨ ਕੀਤੀ

---

ਸਫਾ੧੩ ਦੀ ਬਾਕੀ

ਅਜੇਹੀਆਂ ਵਿਅਕਤੀਆਂ ਦੀ ਵੀ ਗਿਣਤੀ ਘੱਟ ਨਹੀਂ ਹੈ ਜਿਨ੍ਹਾਂ ਨੇ ਮਜ਼ਬ ਨੂੰ ਚਾਰ ਚੱਕਾਂ ਵਿਚ ਰੌਸ਼ਨ ਕਰਨ ਦੇ ਸਾਧਨ ਗ੍ਰਹਿਣ ਕੀਤੇ ਹਨ, ਪਰ ਨੁਕਤਾ ਚੀਨ ਅਤੇ ਨਾਸਤਕ ਰੁਚੀਆਂ ਵਾਲਾ ਮਨੁੱਖ ਉੱਤੇ ਨੂੰ ਨਹੀਂ ਬਲਕੇ ਹੇਠਾਂ ਨੂੰ ਹੀ ਤਕਦਾ ਹੈ। ਉਹ ਗੁਣ ਗ੍ਰਾਹਕ ਹੋਣ ਦੀ ਥਾਂ ਔਗੁਣਾਂ ਦਾ ਗਾਹਕ ਬਣਨਾਂ ਹੀ ਪਸੰਦ ਕਰਦਾ ਹੈ

ਏਸ ਲਈ ਜਗਿਆਸੂਆਂ ਵਾਸਤੇ ਜ਼ਰੂਰੀ ਹੈ ਕਿ ਮਜ਼੍ਹਬ ਦਾ ਬੁਰਕਾ ਪਹਿਨਕੇ ਮਾੜੇ ਕੰਮ ਕਰਨ ਵਾਲੇ ਭੇਖਧਾਰੀਆਂ ਵੱਲ ਨਾਂ ਤੱਕਣ ਬਲਕੇ ਉਨ੍ਹਾਂ ਵੱਲ ਝਾਕਣ ਜਿਨ੍ਹਾਂ ਨੇ ਮਜ਼੍ਹਬ ਦੀ ਸ਼ਰਨ ਲੈਕੇ ਅਪਨੇ ਹੀ ਨਹੀਂ ਬਲਕੇ ਹੋਰ ਵੀ ਅਨੇਕਾਂ ਮਨੁੱਖਾਂ ਦੇ ਜੀਵਨ ਰੂਹਾਨੀ ਰੌਸ਼ਨੀ ਨਾਲ ਚਮਕਾ ਦਿੱਤੇ ਹਨ। ਉਨ੍ਹਾਂ ਵੱਲ ਤੱਕਿਆਂ ਇਹ ਯਕੀਨ ਹੋ ਜਾਏਗਾ ਕਿ ਮਜ਼੍ਹਬ ਹਕੀਕਤਨ ਇਕ ਅੰਮ੍ਰਿਤ ਦਾ ਸੋਮਾਂ ਹੈ ਜੋ ਮਨੁੱਖ ਵਾਸਤੇ ਇਕ ਪਰਮ ਦੁਰਲਭ ਰੱਬੀ ਦਾਤ ਦੇ ਰੂਪ ਵਿਚ ਨਾਜ਼ਲ ਹੋਇਆ ਹੈ।

(ਆਲਿਮ)

ਹੋਈ ਸਚਾਈ ਦੀ ਰੌਸ਼ਨੀ ਹੈ।

ਸਾਇੰਸ ਅਤੇ ਧਰਮ, ਏਸ ਨੁਕਤੇ ਤੋਂ ਆਪਸ ਵਿਚ ਮਿਲਦੇ ਹਨ ਕਿਉਂਕਿ ਦੋਵਾਂ ਦਾ ਆਦਰਸ਼ ਲੋਕ-ਭਲਾਈ ਹੈ । ਸਾਇੰਸ ਪਦਾ–ਰਥਾਂ ਰਾਹੀਂ ਮਨੁੱਖ ਨੂੰ ਸੰਤੁਸ਼ਟ ਕਰ ਰਹੀ ਹੈ, ਤੇ ਧਰਮ, ਮਨ ਦੀ ਪਾਕੀਜ਼ਗੀ ਅਤੇ ਸ਼ਾਂਤੀ ਦਾ ਸੁਨੇਹਾ ਹੈ। ਫਰਕ ਇਹ ਹੈ ਕਿ ਧਰਮ, ਕਠਨ ਘਾਟੀਆਂ ਵਿਚੋਂ ਲੰਘਕੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਤਿਆਗ ਕਰਕੇ ਮਜ਼ਲ ਤੇ ਅਪੜਣ ਦੀ ਦ੍ਰਿੜਤਾ ਵਿਚ ਹੈ, ਅਤੇ ਸਾਇੰਸ ਏਸ ਯਤਨ ਵਿਚ ਹੈ ਕਿ ਬਟਨ ਦਬਾਕੇ ਕੁਦਰਤ ਨੂੰ ਬੇ–ਨਕਾਬ ਕਰ ਦੇਵੇ। ਸਾਇੰਸ ਨੇ ਜਿਹੜੀ ਸਫਲਤਾ ਪ੍ਰਾਪਤ ਕੀਤੀ ਹੈ, ਉਸ ਦੀ ਸ਼ੋਖੀ ਨੇ, ਮਨੁੱਖ ਸਮਾਜ ਨੂੰ ਤਬਾਹੀ ਦੇ ਨਰਕ ਵਿਚ ਸੁਟ ਦਿਤਾ ਹੈ, ਅਤੇ ਦੁਨੀਆਂ ਇਹਨਾਂ ਮਾਰੂ ਸ਼ਕਤੀਆਂ ਤੋਂ ਤੰਗ ਆਕੇ, 'ਸ਼ਾਂਤੀ' ਢੂੰਡ ਰਹੀ ਹੈ। ਇਹ ਸਾਇੰਸ ਦੀ ਹਾਰ ਹੈ। ਏਸ ਅਸ਼ਾਂਤੀ ਤੇ ਅੰਧੇਰੇ ਦੇ ਸਮੇਂ ਵਿਚ, 'ਧਰਮ' ਹੀ ਸ਼ਾਂਤੀ ਤੇ ਅਮਨ ਦਾ ਵਸੀਲਾ ਹੈ। ਡਾਕਟਰ ਜੇ. ਜੀ. ਤੇ ਫਿਚਕੌਫ ਦਾ ਕਥਨ ਭੀ ਸਪਸ਼ਟ ਹੋ ਗਿਆ ਹੈ ਕਿ ਉਹਨਾਂ ਲੋਕਾਂ ਨੂੰ ਰੱਬ ਦੇ ਤਰਸ ਦੀ ਵਧੇਰੇ ਲੋੜ ਹੈ, ਜਿਹੜੇ, ਮਨੁੱਖ ਦੀਆਂ ਤਾਕਤਾਂ ਉਤੇ ਯਕੀਨ ਰਖਦੇ ਹਨ।

ਸਾਰਾ ਸੰਸਾਰ 'ਅਨੇਕ ਹੈ, ਫਿਰ ਏਕ ਹੈ, ਦੇ ਰਿਸ਼ਤੇ ਵਿਚ ਜੁੜਿਆ ਹੋਇਆ ਹੈ। ਇਹ ਸਾਰੇ ਖੰਡ, ਬ੍ਰਹਮੰਡ, ਲੋਆਂ, ਅਕਾਸ਼, ਪਾਤਾਲ ਚੰਦ; ਸੂਰਜ ਤਾਰੇ ਅਤੇ ਧਰਤੀ, ਵੇਖਨ ਵਿਚ ਅਨੇਕ ਹਨ ਪਰ ਏਹਨਾਂ ਦੇ ਪਿਛੇ ਕੋਈ ਚੇਤੰਨ–ਵਿਯਕਤੀ ਸਾਰੇ ਨਜ਼ਾਮ ਨੂੰ 'ਏਕਤਾ' ਦੇ ਸੱਚੇ ਵਿਚ ਢਾਲ ਰਹੀ ਹੈ। ਸਾਇੰਸ ਏਥੋਂ ਤਕ ਹੀ ਪਹੁੰਚੀ ਹੈ, ਏਸ ਤੋਂ ਅਗੇ ਕੁਦਰਤ ਦੀਆਂ ਲਾਇੰਤਹਾ ਸ਼ਕਤੀਆਂ ਦਾ ਜਵਾਬ ਦੇਨ ਤੋਂ ਅਸਮਰਥ ਹੈ। ਇਹਦੀ ਖੋਜ ਅਪੂਰਨ ਹੈ। ਜ਼ਿੰਦਗੀ ਕੀ ਹੈ? ਸੰਸਾਰ ਦੀ ਉਤਪਤੀ ਕਿਸ ਤਰਾਂ ਹੋਈ? ਰੱਬ ਕੀ ਹੈ? ਤੇ ਕਿਥੇ ਹੈ? ਇਹਨਾਂ ਸਾਰੀਆਂ ਗੱਲਾਂ ਦਾ ਉੱਤਰ ਧਰਮ ਦੇਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ, ਵਾਹਿਗੁਰੂ, ਅਨੇਕਤਾ ਤੋਂ ਏਕਤਾ; ਸੰਸਾਰ ਦੀ ਰਚਨਾ; ਕੁਦਰਤ, ਮਨੁੱਖ ਦੇ ਆਦਿ ਅਤੇ ਅੰਤ ਦੀ ਵਿਆਖਿਆ ਹੈ।

ਧਰਮ ਸਥਿਰ ਹੈ, ਤੇ ਸਾਇੰਸ ਅਸਥਿਰ। ਇਹ ਜੋ ਅੱਜ ਘੜਦੀ ਹੈ, ਕਲ ਭੰਨ ਦੇਂਦੀ ਹੈ, ਫੇਰ ਸੰਵਾਰਦੀ ਹੈ ਤੇ ਫੇਰ ਤੋੜਦੀ ਹੈ ਕਿਉਂਕਿ ਇਹਦਾ ਆਸਰਾ ਮਨੁੱਖ ਹੈ ਤੇ ਮਨੁੱਖ ਆਪ ਅਪੂਰਣ ਹੈ। ਇਹ ਸਬੂਤ ਹੈ ਸਾਇੰਸ ਦੀ ਅਪੂਰਨਤਾ ਦਾ।

ਧਰਮ ਅਤੇ ਸਾਇੰਸ ਤੋਂ ਛੁਟ, ਇਕ ਹੋਰ ਧਿਰ ਵੀ ਹੈ, ਜਿਹੜੀ ਨਾਂ ਇਕੱਲੇ ਧਰਮ ਨੂੰ ਮੁਕਤੀ ਸਮਝਦੀ ਹੈ, ਤੇ ਨ ਸਾਇੰਸ ਨੂੰ ਅਵਤਾਰ ਮੰਨਦੀ ਹੈ। ਉਹਦਾ ਨਿਸਚਾ ਮਨ ਦੀ ਅਵਸਥਾ ਉਤੇ ਹੈ, ਇਹ ਧਰਮ ਤੇ ਸਾਇੰਸ ਤੋਂ ਅਡਰੀ ਹੋਣ ਦੇ ਬਾਵਜੂਦ ਇਹਨਾਂ ਦਾ ਮੰਬਾ ਹੈ। ਮਨ ਦੀ ਅਵਸਥਾ ਦੇ ਇਹ ਦੋਵੇਂ ਜੁਜ਼ ਹਨ, ਜਿਹਾ ਕਿ ਪਹਿਲੇ ਨਕਸ਼ੇ ਵਿਚ ਵਿਖਾਇਆ ਗਿਆ ਹੈ।

ਮਨ ਦੀ ਅਵਸਥਾ ਭੀ ਇਕ ਕੋਮਲ ਹੁਨਰ ਹੈ ਜਿਸਦੇ ਬਿਨਾਂ ਮਨੁਖ ਅਧੂਰਾ ਹੈ ਕਿਉਂਕਿ ਇਹੋ ਇਕ ਅਵਸਥਾ ਹੈ ਜਿਸਦੀ ਅਣਹੋਂਦ ਕਰਕੇ ਮਨੁਖ ਦਾ ਦਿਮਾਗ ਸੌ ਸਿਆਣਪਾਂ ਦੇ ਬਾਵਜੂਦ ਟੁਟੀ ਹੋਈ ਮਸ਼ੀਨ ਵਾਂਗ ਹੈ। ਇਸ

ਬਿਨਾਂ ਧਰਮ ਅਪੂਰਨ ਹੈ ਤੇ ਸਾਇੰਸ ਬੇਜਾਨ। ਮਨ ਦੀ ਅਵਸਥਾ ਵਿਚੋਂ ਹੀ ਧਰਮ ਪੈਦਾ ਹੁੰਦਾ ਤੇ ਸਾਇੰਸ ਪੁੰਗਰਦੀ ਹੈ। ਏਸੇ ਤੋਂ ਖਿਆਲ ਹੁਪੈਦਾ ਦੇ ਹਨ ਤੇ ਖਾਬਾਂ ਫੁਰਦੀਆਂ ਹਨ ਅਤੇ ਕੁਦਰਤੀ ਭੇਤਾਂ ਦਾ ਗਿਆਨ ਹੁੰਦਾ ਹੈ। ਇਹ ਦੀ ਤਾਕਤ ਨਾਲ ਹੀ ਧਰਮ ਨੇ ਦੁਨੀਆਂ ਨੂੰ ਨੇਕੀ, ਉਪਕਾਰ, ਸ਼ਾਂਤੀ, ਸੇਵਾ ਅਤੇ ਪਿਆਰ ਦਾ ਪੈਗਾਮ ਦਿਤਾ ਹੈ ਅਤੇ ਏਸ ਤੋਂ ਪ੍ਰਭਾਵਤ ਹੋਕੇ ਸਾਇੰਸ ਨੇ ਪਾਨੀ ਦੀਆਂ ਆਬਸ਼ਾਰਾਂ ਵਿਚੋਂ ਬਿਜਲੀ ਢੂੰਡ ਲਈ ਹੈ। ਫਿਜ਼ਾ ਵਿਚ ਸੰਗੀਤ ਪੈਦਾ ਕਰ ਦਿਤਾ ਹੈ ਭਾਫ ਵਿਚ ਜਾਨ ਪਾ ਦਿਤੀ ਹੈ, ਅਣਦਿਸਦੀ ਪੌਣ ਨੂੰ ਰੇਡੀਓ ਦੇ ਕੋਹਲੂ ਅਗੇ ਜੋ ਦਿਤਾ ਹੈ, ਮਨੁਖ ਹਵਾ ਵਿਚ ਉਡ ਰਹੇ ਹਨ।

ਏਸ ਪਹਿਲੂ ਤੋਂ ਛੁਟ ਮਨ ਦੀ ਅਵਸਥਾ ਮਨੁਖ ਦਾ ਸ਼ਿੰਗਾਰ ਹੈ। ਏਸ ਤੋਂ ਸ਼ਖਸੀਅਤ ਬਣਦੀ ਹੈ ਤੇ ਇਖਲਾਕ ਪੈਦਾ ਹੁੰਦਾ ਹੈ। ਜੇਹੋ ਜਹੇ ਖਿਆਲ ਹੋਣਗੇ, ਓਹੋ ਜਹੀ ਸ਼ਖਸੀਅਤ ਤੇ ਇਖਲਾਕ ਹੋਵੇਗਾ। ਸਾਰੀ ਸ੍ਰਿਸ਼ਟੀ ਮਨ ਦੇ ਅਧੀਨ ਹੈ। ਇਹਦੇ ਮਿਲਵਰਤਨ ਨਾਲ, ਸਾਰੀਆਂ ਸ੍ਰਿਸ਼ਟੀਆਂ ਇਹਦੇ ਹੁਸਨ ਪ੍ਰਤਕਰਮ ਤੋਂ ਕੁਰਬਾਨ ਹੋ ਰਹੀਆਂ ਹਨ।

ਮਨ ਦੀ ਅਵਸਥਾ ਮਨੁਖ ਦੀ ਆਪਣੀ ਕ੍ਰਿਤੀ ਹੈ ਜਿਹਦੀ ਵਰਤੋਂ ਕਈ ਕਰਾਮਾਤਾਂ ਵਿਖਾ ਸਕਦੀ ਹੈ ਤੇ ਜ਼ਿੰਦਗੀ ਦੇ ਫਿਲਸਫੇ ਵਿਚੋਂ ਕਈ ਸੁਤੀਆਂ ਸ਼ਕਤੀਆਂ ਨੂੰ ਜਗਾਕੇ ਰਬ ਸ਼ਕਤੀਮਾਨ ਦੀ ਚੌੜੀ ਬਾਦਸ਼ਾਹਤ ਦੀ ਰਈਅਤ ਬਣਾ ਸਕਦੀ ਹੈ। ਦੁਨੀਆਂ ਦੀਆਂ ਮਾਰੂ ਤਾਕਤਾਂ ਤਾਕਤ ਦੇ ਫਲਸਫੇ ਨਾਲ ਜਿਤਾਂ ਪ੍ਰਾਪਤ ਕਰ ਰਹੀਆਂ ਹਨ, ਪਰ ਗਾਂਧੀ ਟਾਲਸਟਾਇ, ਟੈਗੋਰ ਤੇ ਜਵਾਹਰ ਦੇ ਮਨ ਦੀ ਅਵਸਥਾ ਨੇ ਅੰਤਰ ਜਜ਼ਬਿਆਂ ਦੀ ਬਦੌਲਤ ਕ੍ਰੋੜਾਂ ਮਨੁਖਾ ਨੂੰ ਮਦਾਹ ਬਨਾ ਲਿਆ ਹੈ। ਜਿਧਰ ਚਾਹੁਣ, ਲੋਕ ਰਾਇ ਦੀਆਂ ਤੋਪਾਂ ਬੀੜ ਸਕਦੇ ਹਨ। ਇਹ ਕਰਾਮਾਤ ਨਹੀਂ, ਸਗੋਂ ਇਹਨਾਂ, ਮਨ ਦੀ ਅਵਸਥਾ ਨੂੰ ਮਜਬੂਤ ਕਰਕੇ, ਅਪਨੀਆਂ ਸ਼ਖਸੀਅਤਾਂ ਦਾ ਅੰਦਰ ਤੇ ਬਾਹਰ ਚਮਕਾ ਲਿਆ ਹੈ। ਸੋਹਣਾ ਇਖਲਾਕ ਸੋਹਣੀ ਕਰਨੀ ਤੇ ਰਹਿਣੀ ਬਹਿਨੀ ਅਤੇ ਜ਼ਬਤ, ਮਨ ਦੀ ਅਵਸਥਾ ਦੇ ਲਛਨ ਹਨ। ਵਾਸਤਵ ਵਿਚ ਦੁਖ. ਸੁਖ ਅਮੀਰੀ, ਗਰੀਬੀ, ਪਾਪ, ਪੁਨ, ਸਵਰਗ, ਨਰਕ ਕਿਸੇ ਵਿਯਕਤੀ ਦਾ ਸਿਧਾਂਤ ਨਹੀਂ ਹਨ ਇਹ ਮਨ ਦੀ ਅਵਸਥਾ ਦੇ ਹੀ ਜਵਾਰਭਾਟੇ ਹਨ। ਅਵਸਥਾ ਬਦਲਨ ਨਾਲ ਹੀ ਦੁਖ, ਸੁਖ, ਦਲੇਰੀ, ਕਿਸਮਤ, ਖੁਸ਼ੀ, ਗਮੀ, ਤੇ ਹੋਣੀ ਹੈ। ਜਿਹੜਾ ਕੋਈ ਸੰਕਲਪ ਨਾਲ, ਦ੍ਰਿੜਤਾ ਨਾਲ, ਮਕਸੰਦ ਨਾਲ ਤੇ ਠਰੰਮੇ ਨਾਲ, ਮਨ ਦੀ ਅਵਸਥਾ ਨੂੰ ਹਰਿਆ ਰਖ ਸਕਦੇ ਹੈ, ਉਹ ਜੋ ਚਾਹੇ ਕਰ ਸਕਨ ਦੀ ਸਮਰਥਾ ਪੈਦਾ ਕਰ ਸਕਦਾ ਹੈ। ਸਵੇਰੇ ਜਾ ਅਵੇਰੇ, ਹਰ ਖਾਹਸ਼ ਦਾ ਪੂਰਾ ਹੋਣਾ ਜਰੂਰੀ ਹੈ, ਜਿਹੜੀ ਦਿਆਨਤਦਾਰੀ ਦੀ ਸੂਚਕ ਹੋਵੇ। ਏਦੂੰ ਅਗੇ ਹੋਰ ਕੁਝ ਨਹੀਂ। 'ਮਨੁ ਜੀਤੈ ਜਗੁ ਜੀਤੁ, ਦੀ ਇਹੋ ਵਿਆਖਿਆ ਹੈ। ਇਹੋ ਸਵੈ ਵਿਸ਼ਵਾਸ(selfconfidence) ਹੈ। ਤਤੀਆਂ ਲੋਹਾਂ ਤੇ ਬੈਠਨਾ, ਕੰਧਾਂ ਵਿਚ ਚਿਣੇ ਜਾਣਾ, ਆਰਿਆਂ ਨਾਲ ਅੰਗ ਅੰਗ ਕਟਵਾਣਾ, ਡਾਂਗਾਂ ਅਗੇ ਲੇਟਣਾ, ਅਤੇ ਵਸਦੀਆਂ ਗੋਲੀਆਂ ਵਿਚ ਤਣਕੇ ਸ਼ਾਂਤ ਮਈ, ਖਲੋ ਜਾਣਾ ਮਨ ਦੀ

(ਬਾਕੀ ਵੇਖ ਸਫਾ ੨੧ ਪਰ)

# ਪੰਜਾਬੀ ਕਵਿਤਾ ਸ਼ੈਕਸ਼ਨ

## "ਆਲਿਮ ਕਿਵੇਂ ਕਹਾਵੇ ਗੋਲੀ ?"

ਗੁਜਰਾਤੀ ਗੁਜਰਾਤ ਦੀ ਰਾਣੀ,
ਮਰਹੱਟੀ ਮਰਹੱਟਿਆਂ ਭਾਣੀ,
ਬੰਗਾਲੀ ਬੰਗਾਲੀਆਂ ਦੀ ਹੈ,
ਮਨ ਨੂੰ ਭੌਂਦੀ ਅਮਰ ਕਹਾਣੀ।
ਪੰਜਾਬੀ ਪੰਜਾਬ ਦੀ ਬੋਲੀ,
ਰਤਨਾਂ ਜੜੀ ਪ੍ਰੇਮ ਪਟੋਲੀ,
ਹੋਰ ਕਿਸੇ ਨੂੰ ਮੰਨਕੇ ਰਾਣੀ
"ਆਲਿਮ" ਕਿਵੇਂ ਕਹਾਵੇ ਗੋਲੀ ?
ਵਾਹਵਾ ਬੋਲੀ ਠੇਠ ਪੰਜਾਬੀ,
ਮੁਖੜਾ ਚੰਦ ਤੇ ਹੋਠ ਗੁਲਾਬੀ,
ਮਨ ਦੇ ਭੇਤ ਅਨੋਖੇ-"ਆਲਿਮ"
ਖੋਲ੍ਹਣ ਦੀ ਹੈ ਸੁੰਦਰ ਚਾਬੀ।
ਅਪਣੀ ਬੋਲੀ ਨੂੰ ਅਪਣਾਣਾਂ
ਆਦਰ ਤੇ ਸਤਕਾਰ ਵਧਾਣਾਂ
ਹਰ ਪੰਜਾਬੀ ਨੂੰ ਹੈ ਮੁਨਾਸਬ
ਭਾਵੇਂ "ਆਲਿਮ" ਰਾਜਾ ਰਾਣਾ।

ਸ੍ਰੀ ਧਨੀ ਰਾਮ ਜੀ "ਚਾਤ੍ਰਿਕ"

# -:ਪੰਜਾਬੀ ਪ੍ਰੀਤਿ:-

ਆ ਪੰਜਾਬੀਆ ! ਬੈਠਕੇ ਸੋਚੀਏ ਕੁਝ, ਕਿੱਥੋਂ ਤੁਰੇ ਸਾਂ ਤੇ ਕਿੱਧਰ ਜਾ ਰਹੇ ਹਾਂ ?
ਚੰਗੇ ਭਲੇ, ਵਸਦੇ ਰਸਦੇ ਦੇਸ ਅੰਦਰ, ਪਾਟ ਪਾਟ ਕਿਉਂ ਵਿੱਥਾਂ ਵਧਾ ਰਹੇ ਹਾਂ ?
ਕੱਠੇ ਬਹਿਣ ਦੀ ਸੀ ਜਿੱਥੇ ਲੋੜ ਭਾਰੀ, ਓਥੇ ਵੈਰ ਦੀਆਂ ਸੂਲਾਂ ਵਿਛਾ ਰਹੇ ਹਾਂ ?
ਥੁਕ ਥੁਕ ਕੇ ਪਿਆਰ ਦੇ ਮੇਵਿਆਂ ਨੂੰ, ਫੁਟ ਬੀਜਦੇ ਤੇ ਮਹੁਰਾ ਖਾ ਰਹੇ ਹਾਂ ?

ਐਸੀ ਆਣਕੇ ਚੰਦਰੀ ਵਾ ਵੱਗੀ, ਸਾਡੇ ਪੈਂਤੜੇ ਹੋਰ ਦੇ ਹੋਰ ਹੋ ਗਏ।
ਇੱਕੋ ਰੱਬ ਦੇ ਪੁੱਤਰ ਭਰਾ ਸਾਰੇ, ਤੋੜ ਜੱਫੀਆਂ ਸਾਧ ਤੋਂ ਚੋਰ ਹੋ ਗਏ।

ਇਹ ਉਹ ਬੋਲੀ ਹੈ ਜਿਹਦੇ ਵਿਚ ਗੁਰੂ ਨਾਨਕ, ਮੁਰਦਾ ਰੂਹਾਂ ਵਿਚ ਜਿੰਦਗੀ ਪਾ ਰਹੇ ਸਨ।
ਬੁੱਲ੍ਹਾ, ਬਾਹੂ, ਫ਼ਰੀਦ, ਹੁਸੈਨ, ਹੈਦਰ, ਮਾਰਫ਼ਤ ਦੇ ਮੋਤੀ ਲੁਟਾ ਰਹੇ ਸਨ।
ਅਗਰਾ, ਕਾਦਰ, ਨਜਾਬਤ, ਤੇ ਸ਼ਾਹ ਮੁਹੱਮਦ, ਵਾਰਾਂ ਜੋੜ ਸ਼ਹੀਦੀਆਂ ਗਾ ਰਹੇ ਸਨ।
ਵਾਰਸ, ਪੀਲੋ, ਦਮੋਦਰ ਰਸੂਲ, ਹਾਸ਼ਮ, ਦਫ਼ਤਰ ਇਸ਼ਕ ਦੇ ਫੋਲ ਸੁਣਾ ਰਹੇ ਸਨ।

ਉਰਦੂ ਜੀਏ ਜਾਗੇ, ਜਮ ਜਮ ਵਧੇ ਫੁਲੇ, ਪਰ ਉਹ ਦਿੱਲੀ ਲਖਨਊ ਤੋਂ ਆਈ ਹੋਈ ਏ।
ਇਸ ਪੰਜਾਬੀ ਦੀ ਇੱਟ ਤਾਂ ਰਿਸ਼ੀਆਂ ਮੁਨੀਆਂ, ਕੰਢੇ ਪੰਜਾਂ ਦਰਯਾਵਾਂ ਦੇ ਲਾਈ ਹੋਈ ਏ।

ਜੇਹੜੇ ਮਾਤ ਬੋਲੀ ਦਾ ਨਹੀਂ ਮਾਣ ਰਖਦੇ, ਉਹ ਨਹੀਂ ਆਪਣਾ ਮਾਣ ਰਖਵਾ ਸਕਦੇ।
ਰਲਕੇ ਬਹਿਣ ਦੀ ਜਿਨ੍ਹਾਂ ਨੂੰ ਰੀਝ ਹੈ ਨਹੀਂ, ਉਹ ਨਹੀਂ ਦੇਸ ਦੀ ਕੀਮਤ ਵਧਾ ਸਕਦੇ।
ਖ਼ੂਨ ਖੋਲਦਾ ਨਹੀਂ ਬਹਾਦੁਰੀ ਦਾ, ਵੈਰੀ ਨਾਲ ਨਹੀਂ ਉਹ ਮੱਥਾ ਲਾ ਸਕਦੇ।
ਪਾਟੇ ਹੋਏ ਲੰਗਾਰ ਜੋ ਸੀਉਂਦੇ ਨਹੀਂ, ਉਹ ਇਤਫ਼ਾਕ ਦਾ ਮੁੱਲ ਨਹੀਂ ਪਾ ਸਕਦੇ।

ਕੋਈ ਮਜ਼੍ਹਬ ਤੇ ਕੋਈ ਇਤਕਾਦ ਹੋਵੇ, ਹਿੰਦੂ ਸਿੱਖ ਮੁਸਲਿਮ ਯਾ ਈਸਾਈ ਹੋਈਏ।
ਮਾਤ ਬੋਲੀ ਪੰਜਾਬੀ ਦੇ ਮਾਮਲੇ ਵਿਚ, ਇਕ ਜਾਨ ਹੋਈਏ, ਚਾਰੇ ਭਾਈ ਹੋਈਏ।

ਦੇਸ ਵਾਸੀਓ ਸੰਭਲ ਕੇ ਖੜੇ ਹੋ ਜਾਓ, ਵਿਚ ਇਤਫ਼ਾਕ ਦੇ ਹੀ ਸਾਰੀ ਜਾਨ ਹੈ ਜੇ।
ਨਿੱਤਰ ਪਓ ਜੇਕਰ ਸਾਂਝਾ ਤਾਣ ਲਾਕੇ, ਫੇਰ ਆਪਣੇ ਹੱਥ ਮੈਦਾਨ ਹੈ ਜੇ।
ਮੇਰ ਤੇਰ ਦੇ ਵਿਤਕਰੇ ਭੁੱਲ ਜਾਓ, ਹਿੰਦੁਸਤਾਨ ਦੀ ਏਸੇ ਵਿੱਚ ਸ਼ਾਨ ਹੈ ਜੇ।
ਪਾੜਨ ਵਾਲਿਆਂ ਦਾ ਨਾਂ ਵਸਾਹ ਖਾਣਾ, ਅੰਦਰ ਖ਼ਾਨਿਓਂ ਏ ਬੇਈਮਾਨ ਹੈ ਜੇ।

ਇਕ ਮੁੱਠ ਹੋ ਗਿਆ ਪੰਜਾਬ ਜਿੱਦਣ, ਕੇਹੜਾ ਜੰਮਿਆਂ ਅਹਿਮਕ ਬਣਾਣ ਵਾਲਾ ?
ਜਿੰਨ ਹੱਕ ਤੇ ਸ਼ੱਕ ਦਾ ਨਿਕਲ ਜਾਵੇ, ਰੱਬ ਖੜਾ ਹੈ ਬਰਕਤਾਂ ਪਾਣ ਵਾਲਾ।

(ਆਲਿਮ)

# ਬਰਿਸਟਰ ਦੀ ਵਹੁਟੀ

ਬਾਬੂ ਆਇਆ ਬਰਿਸਟਰੀ ਪਾਸ ਕਰਕੇ, ਸੂਟਡ ਬੂਟਡ ਉਹ ਅੱਪ ਟੂ ਡੇਟ ਹੈ ਸੀ।
ਨਫ਼ਰਤ ਕਰਨ ਨੂੰ ਆਖਦਾ ਹੇਟ ਹੈ ਸੀ, ਪਛੜ ਜਾਏ ਤਾਂ ਕਹਿੰਦਾ ਉਹ ਲੇਟ ਹੈ ਸੀ।
ਕਿਸੇ ਚੀਜ਼ ਦਾ ਨਿਰਖ਼ ਜੇ ਪੁੱਛਣਾਂ ਪਏ, ਸੋਟੀ ਲਾ ਪੁੱਛੇ ਵਟ ਇਜ਼ ਰੇਟ ਹੈ ਸੀ।
ਜੇਕਰ ਉਸਨੂੰ ਬੂਹਾ ਖੁਲ੍ਹਾਣਾਂ ਪਵੇ, ਆਖੇ ਨੌਕਰ ਨੂੰ ਓਪਨ ਦੀ ਗੇਟ ਹੈ ਸੀ।

ਐਸੀ ਪਾਣ ਅੰਗ੍ਰੇਜ਼ੀ ਦੀ ਚੜ੍ਹੀ ਉਸ ਨੂੰ, ਕਹਿੰਦਾ ਨਹੀਂ ਪੰਜਾਬੀ ਕਾ ਟੇਸਟ ਹਮ ਕੋ।
ਇਸਕੇ ਹੱਕ ਬਾਬਤ ਜੋ ਹੈ ਬਾਟ ਕਰਣਾਂ, ਮਾਲਮ ਹੋਟਾ ਹੈ ਵੁਹ ਟਾਇਮ ਵੇਸਟ ਹਮਕੋ।

ਜਿੱਦਣ ਆਇਆ ਵਲਾਇਤ ਤੋਂ ਘਰ ਅਪਣੇ, ਘਰਦੇ ਵੇਖਕੇ ਹੋਏ ਹੈਰਾਨ ਉਸਨੂੰ।
ਕਹਿੰਦਾ ਕਿਸੇ ਨੂੰ ਡੋਂਟ ਨੁਆਇਸ ਮਿਸਟਰ, ਪਿੰਡ ਵਾਲੇ ਨਾਂ ਸੱਕਣ ਪਛਾਨ ਉਸਨੂੰ।
ਮਦਰ ਮਾਂ ਨੂੰ ਤੇ ਫ਼ਾਦਰ ਬਾਪ ਨੂੰ ਕਹੇ, ਵੇਖ ਹੋਣ ਸਾਰੇ ਪ੍ਰੇਸ਼ਾਨ ਉਸਨੂੰ।
ਸੁੱਖ ਸਾਂਦ ਜੇ ਕਿਸੇ ਨੂੰ ਪੁੱਛਣੀ ਪਏ, ਹਊ ਆਰ ਯੂ ਕਹਿਕੇ ਪਵੇ ਖਾਣ ਉਸਨੂੰ।

ਘਰਦੇ ਆਖਦੇ ਗਿਆ ਸੀ ਚੰਗਾ ਭਲਾ, ਹੁਣ ਤਾਂ ਹੋ ਗਿਆ ਹੋਰ ਦਾ ਹੋਰ ਹੈ ਇਹ।
ਹੁਲੀਆ ਬਦਲਿਆ ਬੰਦੇ ਤੋਂ ਬਣੀਂ ਆਫ਼ਤ, ਐਵੇਂ ਪਿਆ ਮਚਾਂਵਦਾ ਸ਼ੋਰ ਹੈ ਇਹ।

ਵਹੁਟੀ ਉਹਦੀ ਪੰਜਾਬੀ ਹੀ ਜਾਣਦੀ ਸੀ, ਸੀ ਪੰਜਾਬਣਾਂ ਦੇ ਜੇਹਾ ਵੇਸ ਉਸਦਾ।
ਸਾੜ੍ਹੀ ਬੱਨ੍ਹਦੀ ਨਾਂ ਜੰਪਰ ਪਹਿਨਦੀ ਸੀ, ਬਾਂਹ ਵਿਚ ਲਮਕਦਾ ਨਾਂ ਹੈਂਡ ਕੇਸ ਉਸਦਾ।
ਫ਼ੈਸ਼ਨ ਫ਼ੁਸ਼ਨ ਉਹ ਉੱਕਾ ਨਾਂ ਜਾਣਦੀ ਸੀ, ਜੇਹਾ ਦੇਸ ਉਸਦਾ ਤੇਹਾ ਭੇਸ ਉਸ ਦਾ।
ਗੀਤਾ ਪੜ੍ਹੇ ਯਾਂ ਜਪਜੀ ਦਾ ਪਾਠ ਕਰਦੀ, ਲੱਗਾ ਸਾਹਬ ਨੂੰ ਸੀਰੀਅਸ ਕੇਸ ਉਸਦਾ।

ਐਪਰ ਸਮਾਂ ਵਿਚਾਰ ਕੇ ਕੁਸਕਿਆ ਨਾਂ, ਦਿਲ ਦੇ ਵਿਚ ਹੀ ਗਿਣਤੀਆਂ ਗਿਣੀ ਜਾਵੇ।
ਆਖੇ,'ਅਨ-ਐਜੂਕੇਟਡ ਵਾਈਫ਼ ਮੇਰੀ' 'ਆਲਿਮ' ਮਹਿਲ ਖ਼ਿਆਲਾਂ ਦੇ ਚਿਣੀਂ ਜਾਵੇ।

ਓਧਰ ਵੇਲਾ ਹੋਇਆ ਰੋਟੀ ਖਾਣ ਦਾ ਜਾਂ, ਨਾਲ ਪ੍ਰੇਮ ਦੇ ਰੋਟੀ ਪਕਾਏ ਘਰ ਦੀ।
ਭੋਜਨ ਵੱਨ ਸੁਵੱਨੇ ਤਿਆਰ ਕਰਕੇ, ਰੱਖੇ ਖ਼ਿਆਲ ਦੇ ਨਾਲ ਬਣਾਏ ਘਰ ਦੀ।
ਨਾਲ ਪਿਆਰ ਦੇ ਹੱਥ ਧੁਆਏ ਘਰ ਦੀ, ਥਾਲ ਰੱਖਦੀ ਅੱਗੇ ਟਿਕਾਏ ਘਰ ਦੀ।
ਸੁੱਖਾਂ ਸੁਖਦਿਆਂ ਨੂੰ ਓਨ੍ਹੂੰ ਸਮਾਂ ਆਇਆ, ਜਾਮੇ ਵਿੱਚ ਨਾਂ ਫੁੱਲੀ ਸਮਾਏ ਘਰ ਦੀ।

ਅੱਗੋਂ 'ਥੈਂਕਯੂ' ਕਿਹਾ ਜਾਂ ਪੀਆ ਜੀ ਨੇ, ਸਮਝੀ ਫੈਂਕ ਦੇਵੋ ਸ਼ਾਇਦ ਕਹਿ ਰਹੇ ਨੇ।
"ਆਲਿਮ" ਚੱਕ ਥਾਲੀ ਵੇਹੜੇ ਵਿੱਚ ਮਾਰੀ, ਹੋ ਹੈਰਾਨ ਪੀਆ ਸਾਹਿਬ ਬਹਿ ਰਹੇ ਨੇ।

ਆਖ਼ਿਰ ਨਾਲ ਤਹੱਮਲ ਦੇ ਪੁਛਦੇ ਨੇ, ਆਈ ਆਸਕ ਯੂ ਓ ਮਾਈ ਡੀਅਰ ਵਾਈਫ਼।
'ਵਟ ਇਜ਼ ਦੀ ਮੈਟਰ' ਬਟਲਾਓ ਤੋ ਸਹੀ, ਐਸੂਨ ਐਸ ਯੂ ਕੇਨ ਓ ਹੀਅਰ ਵਾਈਫ਼।
ਬਾਰ ਬਾਰ ਹੂੰ ਪੂਛਟਾ ਡੀਅਰ ਵਾਈਫ਼, ਬਾਟ ਸੁਨੋ ਤੁਮ ਖੋਲ ਕਰ ਈਅਰ ਵਾਈਫ਼।
ਫ਼ੂਰ ਫੇਂਕੀ ਪਲੇਟ ਹੈਰਾਨ ਹੂੰ ਮੈਂ, ਇਸੇ ਪਕੜ ਕਰ ਲਾਓ ਤੁਮ ਨੀਅਰ ਵਾਈਫ਼।

"ਆਲਿਮ" ਬੋਲੀ ਅਗੋਂ ਭੋਲੀ ਭਾਲੜੀ ਉਹ, ਲੇਖ ਪੁੱਠੇ ਵਲੈਤੋਂ ਕੀ ਲਿੱਖ ਆਏ।
ਪਾਸ ਕੀਤੀ ਬਰਿਸਟਰੀ ਖੁਸ਼ ਹਾਂ, ਪਰ ਮਾਈ ਘਰ ਦੀ ਨੂੰ ਆਖਣਾਂ ਸਿੱਖ ਆਏ।

# ਇਤਿਹਾਸਕ ਸੈਕਸ਼ਨ

## —:ਨਾਮਧਾਰੀ ਪ੍ਰਕਾਸ਼:—

ਨਿਰਮਲ ਪੰਥ ਭੂਸ਼ਨ ਗਿਆਨੀ ਗਿਆਨ ਸਿੰਘ ਜੀ ਉੱਚ ਕੋਟੀ ਦੇ ਵਿਦਵਾਨ, ਚਮਤਕਾਰਕ ਕਵੀ ਅਤੇ ਸਿਖ ਇਤਿਹਾਸ ਦੇ ਤਕੜੇ ਗਿਆਤਾ ਸਨ। ਸ੍ਰਵੱਗਯ ਤਾਂ ਕੇਵਲ ਸਤਿਗੁਰੂ ਜੀ ਹੀ ਹਨ, ਪ੍ਰੰਤੂ ਗਿਆਨੀ ਜੀ ਨੇ ਜੋ ਸਿੱਖ ਧਰਮ ਦੀ ਸਾਹਿਤਕ ਤੇ ਇਤਹਾਸਕ ਸੇਵਾ ਕੀਤੀ ਹੈ, ਉਸਨੂੰ

---

(ਬਾਕੀ ਸਫਾ ੧੦ ਦੀ)

ਅਜ਼ ਹਜ਼ਾਰਾਂ ਕਾਬਾ ਯਕ,
ਦਿਲ ਬਿਹਤਰ ਅਸਤ।"
(ਮੌਲਵੀ ਰੂਮ)

ਕਿਸੇ ਫ਼ਕੀਰ ਨੇ ਸੁੰਦਰ ਬਚਨ ਕਿਹਾ ਹੈ, ਕਿ ਐ-ਦਿਲ ਤੂੰ ਦਿਲਾਂ ਦੀ ਪ੍ਰਕਰਮਾਂ ਕਰ, ਕਿਉਂ ਜੋ ਇਹ ਛੁਪਿਆ ਹੋਇਆ ਕਾਬਾ ਹੈ, ਕਾਬਾ ਸ਼ਰੀਫ਼ ਤਾਂ ਹਜ਼ਰਤ ਇਬਰਾਹੀਮ ਨੇ ਬਣਾਇਆ ਸੀ, ਪਰ ਇਹ ਦਿਲ ਉਸ ਰੱਬ ਨੇ ਆਪ ਬਣਾਇਆ ਹੈ।

"ਦਿਲਾ ਤਵਾਫ਼ਿ ਦਿਲਾਂ ਕੁਨ
ਕਿ ਕਾਬਾਏ ਮਖ਼ਫ਼ੀਸਤ।
ਕਿ ਆਂ ਖ਼ਲੀਲ ਬਨਾ ਕਰਦ,
ਵਈਂ ਖ਼ੁਦਾ ਖ਼ੁਦ ਸਾਖ਼ਤ।"

ਦਿਲ ਦੁਖਾਉਣ ਤੋਂ ਮਾਲਕ ਕਦੀ ਪਤੀਜਦਾ ਨਹੀਂ, ਭਾਵੇਂ ਕੋਈ ਹਜ਼ਾਰਾਂ ਪੂਜਾ, ਇਬਾਦਤਾਂ ਤੇ ਤੌਬਾ ਕਰੇ, ਹਜ਼ਾਰਾਂ ਰੋਜ਼ੇ ਰੱਖੇ, ਤੇ ਹਰ ਇਕ ਰੋਜ਼ੇ ਨਾਲ ਹਜ਼ਾਰ ਹਜ਼ਾਰ ਹੀ ਨਮਾਜ਼ਾਂ ਪੜ੍ਹੇ, ਤੇ ਹਜ਼ਾਰਾਂ ਰਾਤਾਂ ਉਸਦੀ ਯਾਦ ਵਿਚ ਗੁਜ਼ਾਰੇ। ਇਹ ਸਭ ਕੁਛ ਮਾਲਕ ਨੂੰ ਮਨਜ਼ੂਰ ਨਹੀਂ ਜੇ ਕਰ ਉਹ ਕਿਸੇ ਇੱਕ ਦਿਲ ਨੂੰ ਵੀ ਦੁਖਾਵੇ।

"ਹਜ਼ਾਰ ਜ਼ੁਹਦੂ ਇਬਾਦਤ
ਹਜ਼ਾਰ ਇਸ ਤਗ਼ਫ਼ਾਰ।
ਹਜ਼ਾਰ ਰੋਜ਼ਾ ਵ ਹਰ ਰੋਜ਼ਾ
ਰਾ ਨਿਮਾਜ਼ ਹਜ਼ਾਰ।
ਹਜ਼ਾਰ ਤਾਇਤਿ ਸ਼ਬਹਾ ਹਜ਼ਾਰ ਬੇਦਾਰੀ।
ਕਬੂਲ ਨੇਸਤ ਅਗਰ ਖ਼ਾਤਿਰੇ ਬਿਆਜ਼ਾਰੀ।"
(ਮਗ਼ਰਬੀ)

ਹਾਫ਼ਿਜ਼ ਸਾਹਿਬ ਕਹਿੰਦੇ ਹਨ ਸ਼ਰਾਬ ਪੀ, ਕੁਰਾਨ ਸ਼ਰੀਫ਼ ਸਾੜ, ਕਾਬੇ ਦੇ ਅੰਦਰ ਅੱਗ ਲਾ, ਜੋ ਚਾਹੇ ਕਰ, ਪਰ ਮਨੁਖਾਂ ਦੇ ਦਿਲ ਨ ਦੁਖਾ।

"ਮੈ ਖ਼ੁਰੋ ਮਸਹਫ਼ ਬਸੋਜ਼,
ਵ ਆਤਸ਼ ਅੰਦਰ ਕਾਬਾ ਜ਼ਨ।
ਹਰਚਿ ਖ਼ਾਹੀ ਕੁਨ, ਵਲੇਕਿਨ,
ਮਰਦਮ ਆਜ਼ਾਰੀ ਮਕੁਨ।"
(ਹਾਫ਼ਿਜ਼)

ਇਸ ਲਈ ਜਦ ਤਕ ਤੂੰ ਖ਼ੁਦਾ ਦੇ ਬੰਦਿਆਂ ਦੀ ਦਿਲ-ਜੋਈ ਨਹੀਂ ਕਰੇਂਗਾ, ਤੂੰ ਮਾਲਕ ਦੀ ਰਜ਼ਾ ਨੂੰ ਪਾਣ ਤੋਂ ਖ਼ਾਲੀ ਰਹੇਂਗਾ। ਜੇ ਤੂੰ ਚਾਹੁੰਦਾ ਹੈਂ ਕਿ ਮਾਲਕ ਤੇਰੇ ਤੇ ਬਖ਼ਸ਼ਸ਼ ਕਰੇ ਤਾਂ ਤੂੰ ਉਸਦੀ ਖ਼ਲਕਤ ਨਾਲ ਨੇਕੀ ਕਰ।

"ਹਾਸਿਲ ਨ ਸ਼ਵੱਦ ਤੁਰਾ ਰਜ਼ਾਏ,
ਤਾ ਖ਼ਾਤਿਰੇ ਬੰਦਗਾਂ ਨ ਜੋਈ।
ਖ਼ਾਹੀ ਕਿ ਖ਼ੁਦਾਏ ਬਰ ਤੋ ਬ-ਬਖ਼ਸ਼ਾਇਦ,
ਬਾ ਖ਼ਲਕਿ ਖ਼ੁਦਾਏ ਕੁਨ ਨਿਕੋਈ।"
(ਸ਼ੇਖ ਸਾਦੀ)

(ਅਪੂਰਣ)

ਸਉਹੇਂ ਰਖਕੇ ਕਿਹਾ ਜਾ ਸਕਦਾ ਹੈ, ਕਿ ਉਹ ਖੋਜੀ, ਪੁਰਸ਼ਾਰਥੀ, ਸਾਹਸੀ ਅਤੇ ਲਗਨ ਵਾਲੇ ਹੋਣ ਦੇ ਕਾਰਨ ਕਈ ਇਤਹਾਸ-ਕਾਰਾਂ ਨਾਲੋਂ ਵਧੀਕ ਗਿਆਨ ਰਖਦੇ ਸਨ। ਭਾਵੇਂ ਉਹ ਹੋਰ ਵੀ ਕਈ ਪੁਸਤਕਾਂ ਦੇ ਕਰਤਾ ਹੋਣ, ਪ੍ਰੰਤੂ ਇਤਿਹਾਸਕ ਨੁਕਤਾ ਨਿਗਾਹ ਨਾਲ 'ਪੰਥ-ਪ੍ਰਕਾਸ਼' ਉਨ੍ਹਾਂ ਦੀ ਸਰਬੋਪਰੀ ਅਰ ਉਤ-ਕ੍ਰਿਸ਼ਟ ਰਚਨਾਂ ਹੈ। ਵਿਦਵਾਨਾਂ ਨੂੰ ਸੰਪ੍ਰਦਾਇਕ ਦ੍ਰਿਸ਼ਟੀ ਕੋਣ ਨਾਲ ਉਨ੍ਹਾਂ ਦੀਆਂ ਲਿਖਤਾਂ ਨਾਲ ਮਤ ਭੇਦ ਵੀ ਹੋ ਸਕਦਾ ਹੈ, ਅਤੇ ਇਹ ਵੀ ਸੰਭਵ ਹੈ, ਕਿ ਬਾਜ਼ੇ ਵਾਕਿਆਤ ਨੂੰ ਲਿਖਣ ਲੱਗਿਆਂ,ਉਨ੍ਹਾਂ ਦਾ ਦਿਲ ਅਪਣੇ ਮਤ ਦੇ ਪ੍ਰਭਾਵ ਹੇਠ ਰਿਹਾ ਹੋਵੇ, ਪ੍ਰੰਤੂ ਇਸ ਵਿਸ਼ਯ ਵਿਚ ਉਨ੍ਹਾਂ ਨੇ ਜਿਸ ਪ੍ਰਿਸ਼ਰਮ ਦਾ ਪ੍ਰਿਚਯ ਦਿਤਾ ਹੈ ਉਹ ਹਰ ਖਿਆਲ ਦੇ ਸਿਖਾਂ ਅਰ ਸਿਖ ਧਰਮ ਬਾਬਤ ਕੁਝ ਜਾਨਣ ਦੇ ਚਾਹਵਾਨਾਂ ਦੀ ਦ੍ਰਿਸ਼ਟੀ ਵਿਚ ਸ਼ਲਾਘਾ ਯੋਗ ਅਤੇ ਵਾਕਫ਼ੀ ਭਰਿਆ ਮੰਨਿਆਂ ਜਾ ਸਕਦਾ ਹੈ। ਪੰਥ ਪ੍ਰਕਾਸ਼ ਦੀਆਂ ੬ ਬੀੜਾਂ ਛਪ ਚੁਕੀਆਂ ਹਨ। ਪਹਿਲੀਆਂ ਤਿੰਨ ਗਿਆਨੀ ਜੀ ਦੇ ਜੀਵਨ ਕਾਲ ਵਿਚ ਅਤੇ ਪਿਛਲੀਆਂ ਤਿੰਨ ਉਨ੍ਹਾਂ ਦੇ ਪ੍ਰਲੋਕਗਾਮੀ ਹੋਣ ਤੋਂ ਪਿਛੋਂ ਛਾਪੀਆਂ ਗਈਆਂ ਹਨ। ਸਮੇਂ ਸਮੇਂ ਅਨੁਸਾਰ ਇਨ੍ਹਾਂ ਅੰਦਰ ਵਾਕਿਆਤੀ ਅਦਲਾ ਬਦਲੀਆਂ ਵੀ ਹੁੰਦੀਆਂ ਰਹੀਆਂ ਹਨ, ਜਿਨ੍ਹਾਂ ਦਾ ਇਸ ਲੇਖ ਨਾਲ ਸਬੰਧਿਤ ਤਬਦੀਲੀ ਤੋਂ ਬਿਨਾਂ ਵਰਨਣ ਕਰਨਾ ਇਸ ਥਾਂ ਤੇ ਲੁੜੀਂਦਾ ਨਹੀਂ ਭਾਸਦਾ। ਨਾਮਧਾਰੀ ਪੰਥ ਦਾ ਜ਼ਿਕਰ ਸਭਤੋਂ ਪਹਿਲੋਂ ਗਿਆਨੀ ਜੀ ਨੇ ੧੯੪੬ ਬਿ: ਵਾਲੀ ਉਸ ਐਡੀਸ਼ਨ ਵਿਚ ਕੀਤਾ ਹੈ, ਜੋ ਸ੍ਰੀ ਅੰਮ੍ਰਿਤਸਰ ਵਿਖੇ ਪ੍ਰਕਾਸ਼ਤ ਹੋਈ ਸੀ। ਕਿਉਂਕਿ ਗਿਆਨੀ ਜੀ ਨੇ ਨਾਮਧਾਰੀ ਸੰਤ ਖਾਲਸਾ ਜੀ ਦੇ ਹਾਲਾਤ ਅਪਣੇ ਅੱਖੀਂ ਦੇਖੇ ਸਨ, ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਪ ਨੇ ਦਰਸ਼ਨ ਵੀ ਕੀਤਾ ਸੀ, ਇਸ ਲਈ ਆਪ ਨੇ ਅਤਿ ਸੰਖੇਪ ਵਿਚ (ਭਾਵ ਕੇਵਲ ੨੮ ਕਬਿੱਤਾਂ ਵਿਚ) ਨਾਮਧਾਰੀ ਚਿੱਤ੍ਰ ਖਿਚਣ ਵਿਚ ਜੋ ਕੁਸ਼ਲਤਾ ਦਿਖਾਈ ਹੈ,ਉਹ ਨਾਮਧਾਰੀ ਪੰਥ ਦੀ ਦ੍ਰਿਸ਼ਟੀ ਵਿਚ ਪ੍ਰਸ਼ੰਸਾ ਦੀ ਪਾਤ੍ਰ ਹੈ। ਗ਼ਲਿਤ ਫ਼ਹਿਮੀ ਦੇ ਕਾਰਨ ਕੁਛ ਵਾਕਿਆਤੀ ਗ਼ਲਿਤ ਬਿਆਨੀਆਂ ਦਾ ਹੋ ਜਾਣਾਂ ਕੁਦਰਤੀ ਗੱਲ ਹੈ, ਪ੍ਰੰਤੂ ਸਮੁੱਚੇ ਰੂਪ ਵਿਚ ਗਿਆਨੀ ਜੀ ਨੇ ਨਾਮਧਾਰੀ ਇਤਿਹਾਸ ਦਾ

---

(ਸਫਾ ੧੯ ਦੀ ਬਾਕੀ)

ਅਵਸਥਾ ਦੇ ਬੇਨਜ਼ੀਰ ਦ੍ਰਿਸ਼ ਹਨ। ਇਹਨਾਂ ਨੂੰ ਕਰਾਮਾਤ ਕਹਿ ਲਓ, ਦ੍ਰਿੜਤਾ ਕਹਿ ਲਓ ਜਿਸ ਨੇ ਮਨ ਦੀ ਅਵਸਥਾ ਨੂੰ ਸੰਕਲਪ ਦੀ, ਹੱਦ ਤਕ ਖੁਲ੍ਹਾ ਛਡ ਦਿਤਾ ਹੈ, ਮੋਰੀਆਂ ਨਜਰਾਂ ਵਿਚ, ਉਹ ਮਨੁਖਾਂ ਚੋਂ ਮਨੁਖ ਤੇ ਰੱਬ ਦੇ ਨੇੜੇ ਹੈ ਅਤੇ ਉਹ ਏਸ ਬਲ ਨਾਲ ਕਈ ਮੋਜਜ਼ੇ ਵਿਖਾ ਸਕਦਾ ਹੈ।

ਪਹਿਲੇ ਮਨੁਖ ਆਪਣਾ ਸੰਕਲਪ ਨੀਯਤ ਕਰੇ ਆਦਰਸ਼ ਬਨਾਏ, ਅੰਦਰਲੀਆ ਸ਼ਕਤੀਆ ਉਤੇ ਨਿਸਚਾ ਰਖੇ, ਬੇਰੂਨੀ ਸ਼ਕਤੀਆਂ ਨੂੰ ਟੁੰਬੇ, ਆਪਣੀ ਹੋਂਦ ਵਿਚ ਕੁਝ ਕਰ ਸਕਣ ਦੀ ਦਲੇਰੀ ਪੈਦਾ ਕਰੇ। ਫੇਰ ਜੋ ਚਹੁੰਦਾ ਹੈ, ਸਚਾਈ ਅਤੇ ਪ੍ਰਬਲ ਇਛਿਆ ਨਾਲ, ਉਸ ਮਨੋਰਥ ਨੂੰ ਹਰ ਉਦਮ ਵਿਚ ਸਾਮਣੇ ਰਖੇ।ਹਿਲ-ਚੁਲ ਵਿਚ ਵੀ ਉਸ ਆਦਰਸ਼ ਦਾ ਚਿਤ੍ਰ ਹੋਵੇ ਤਾਂ ਉਹਦੀ ਪ੍ਰਾਪਤੀ ਕੁਦਰਤ ਦੀ ਅਨੁਸਾਰੀ ਹੈ, ਜਿਸ ਨੂੰ ਇਹਦਾ ਗਿਆਨ ਹੈ, ਉਹ ਬ੍ਰਹਮ-ਗਿਆਨੀ ਹੈ।

(ਡੀ.ਐਸ. ਲਾਇਲ ਪੁਰੀ)

ਸਮੁੰਦਰ ਕਾਵਯ ਕਲਾ ਦੇ ਛੋਟੇ ਜੇਹੇ ਕੁੱਜੇ ਵਿਚ ਬੰਦ ਕਰਨ ਦਾ ਸ਼ਲਾਘਾਯੋਗ ਜਤਨ ਕੀਤਾ ਹੈ। ਇਤਿਹਾਸਕ ਸਚਾਈ ਨੂੰ ਕਿਸੇ ਪੱਖਪਾਤ ਦੇ ਪਰਦੇ ਹੇਠ ਲੁਕਾਣ ਦੀ ਖੇਚਲ ਤੋਂ ਆਪ ਨੇ ਬਚਣ ਦਾ ਪੂਰਾ ਪ੍ਰਿਸ਼ਰਮ ਕੀਤਾ ਹੈ। ਇਹ ਕਬਿੱਤ ਪੁਸ-ਤਕ ਦੇ ਇਕਹੱਤ੍ਰਵੇਂ ਬਿਸ੍ਰਾਮ ਵਿਚ ਦਰਜ ਹਨ, ਜਿਨ੍ਹਾਂ ਵਿਚ ਯਾਰ੍ਹਵੇਂ ਗੁਰੂ ਸਤਿਗੁਰੂ ਬਾਲਕ ਸਿੰਘ ਜੀ ਅਰ ਬਾਰ੍ਹਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸ਼ੁਭ ਨਾਵਾਂ ਨੂੰ ਪੂਰਣ ਸਤਕਾਰ ਸਹਿਤ ਸਤਕਾਰਿਆ ਗਿਆ ਹੈ। ਕਬਿੱਤ ਅੰਕ ੨ ਵਿਚ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਈਸ਼ਰ ਅਵਤਾਰ ਮੰਨਦਿਆਂ ਹੋਇਆਂ ਤੀਜੇ ਕਬਿੱਤ ਵਿਚ ਏਨੀ ਉਪਮਾਂ ਕੀਤੀ ਗਈ ਹੈ, ਜਿੰਨੀਂ ਕਿ ਕਿਸੇ ਈਸ਼ਰ ਯਾ ਗੁਰੂ ਅਵਤਾਰ ਦੀ ਕੋਈ ਮੁਸੰਨਫ ਕਰ ਸਕਦਾ ਹੈ। ਹਜ਼ੂਰ ਨੂੰ ਪੈਗੰਬਰਾਂ ਦੇ ਪਾਲਕ, ਅੰਬਰਾਂ ਦੇ ਮਾਲਿਕ ਅਡੰਬਰਾਂ ਦੇ ਤਿਆਗੀ ਦਿਖਾਕੇ ਤਾਂ ਗਿਆਨੀ ਜੀ ਨੇ ਉਸ ਉਚੇ ਮੰਡਲ ਵਿਖੇ ਆਸਨ ਆਸੀਨ ਦਰਸ਼ਾਯਾ ਹੈ, ਜਿਥੇ ਪੈਗੰਬਰ ਵੀ, ਉਨ੍ਹਾਂ ਦੀ ਪ੍ਰਤਪਾਲਨਾਂ ਦੇ ਮੁਥਾਜ ਨਜ਼ਰ ਆਉਂਦੇ ਹਨ। ਕਬਿੱਤ ਨੰਬਰ ੪ ਵਿਚ ਰੱਬੀ ਇਲਹਾਮ ਦੁਆਰਾ ਜਗਤ ਜੀਆਂ ਦੀ ਕਲਿਆਣ ਦਾ ਹੁਕਮ ਅਤੇ ਨਾਲ ਹੀ ਇਹ ਦਰਜ ਹੈ, ਕਿ ਗੁਰੂ ਬਾਲਕ ਸਿੰਘ ਜੀ ਨੂੰ ਦਸਵੇਂ ਪਾਤ-ਸ਼ਾਹ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਦਰਸ਼ਨ ਦੇ ਕੇ ਕਿਹਾ, ਕਿ 'ਮੇਰਾ ਅਵਤਾਰ ਰਾਮ ਸਿੰਘ ਹੋਵੇਗਾ'। ਅੱਗੇ ਪੰਜਵੇਂ ਕਬਿੱਤ ਵਿਖੇ ਗਿਆਨੀ ਜੀ ਨੇ ਲਿਖਿਆ ਹੈ,'ਦਸਮ ਗੁਰੂ ਜੀ ਦੇ ਓਸ ਵਾਕ ਅਨੁ-ਸਾਰ ਹੀ ਸੰਮਤ ੧੮੭੨ ਬਿ: ਦੀ ਮਾਘ ਸੁਦੀ ਪੰਜਵੀਂ ਨੂੰ ਗੁਰਵਾਰ (ਵੀਰ) ਜ਼ਿਲੇ ਲੁਧਿਆਣੇ ਦੇ ਭੈਣੀ ਨਾਵੇਂ ਗ੍ਰਾਮ ਵਿਚ ਬਾਬੇ ਜੱਸੇ ਦੇ ਘਰ ਮਾਤਾਂ ਸੱਦਾਂ ਦੁਆਰਾ (ਸ੍ਰੀ ਸਤਿਗੁਰੂ) ਰਾਮ ਸਿੰਘ ਜੀ ਦਾ ਦੋਸ਼ ਨਾਸ਼ਕ ਅਵਤਾਰ ਹੋਇਆ'। ਗਿਆ-ਰ੍ਹਵੇਂ ਕਬਿੱਤ ਵਿਚ ਦਸਿਆ ਹੈ ਕਿ 'ਵੀਹ ਕੁ ਬਰਸ ਤਪ ਕਰਨ ਉਪਰੰਤ (ਸ੍ਰੀ ਸਤਿਗੁਰੂ) ਰਾਮ ਸਿੰਘ ਜੀ ਨੂੰ ਅਕਾਸ਼ ਬਾਣੀ ਦੁਆਰਾ ਅਕਾਲ ਪੁਰਖ ਦਾ ਹੁਕਮ ਹੋਇਆ ਕਿ ਜਗਤ ਦਾ ਕਲਿ-ਆਣ ਕਰੋ'। ਬਾਰ੍ਹਵੇਂ ਕਬਿੱਤ ਵਿਚ ਇਸ ਗੱਲ ਦਾ ਸਪਸ਼ਟ ਵਰਨਨ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 'ਪਰਮੇਸ਼ਰ ਦੇ ਹੁਕਮ ਅਨੁਸਾਰ ਜੀਆਂ ਨੂੰ ਨਾਮ ਦਾਨ ਦੇਣਾਂ ਅਰੰਭ ਕੀਤਾ। ਅਫ਼ੀਮ, ਭੰਗ, ਪੋਸਤ, ਸ਼ਰਾਬ, ਮਾਸ, ਤੇ ਚੋਰੀ ਆਦਿ ਛੁਡਾਕੇ ਪਾਮਰਾਂ ਨੂੰ ਸੰਤ ਬਣਾ ਦਿਤਾ। ਹੁਕਈਆਂ ਦੇ ਹੁੱਕੇ ਛੁਡਵਾਏ, ਤੇ ਮੋਨਿਆਂ ਨੂੰ ਕੇਸ ਰਖਵਾਕੇ ਅੰਮ੍ਰਿਤ ਛਕਾਇਆ। ਉਪਦੇਸ਼ ਦਾ ਅਜੇਹਾ ਅਸਰ ਹੋਇਆ ਕਿ ਅਨੇਕਾਂ ਪੁਰਸ਼ ਕੁਕਰਮਾਂ ਨੂੰ ਤਿਆਗ ਕੇ ਦੇਵਤੇ ਬਣ ਗਏ ਤੇ ਇਸ ਤਰ੍ਹਾਂ (ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਕਲਿਜੁਗ ਅੰਦਰ) ਸਤਿਜੁਗ (ਦਾ ਪਹਿਰਾ) ਆਗਿਆ'। ਛੇਕੜਲੇ ਕਬਿੱਤ ਵਿਚ ਕੂਕਿਆਂ ਨੂੰ ਦਸਵੇਂ ਗੁਰੂ ਜੀ ਦੇ ਸਾਦਕ ਸਿਖ ਦਸਦਿਆਂ ਹੋਇਆਂ ਗਿਆਨੀ ਜੀ ਨੇ ਲਿਖਿਆ ਹੈ–"

''ਸੁਕਲ ਬਸਨ ਮਾਲਾ, ਸੁਧੀ ਦਸਤਾਰ ਡਾਢੀ,
ਕਰੇ ਹੈਂ ਹਮਨ ਪਾਠ ਗ੍ਰੰਥ ਗੁਰ ਜੁ ਕੇ ਹੈਂ।
ਦਸਮੇਂ ਗੁਰੂ ਕੇ ਸਿਖ ਸਾਦਕ ਸਹੀ ਹੈਂ ਸ਼ਬ
ਲਾਲਸਾ ਬਿਸਾਲ ਰਾਜ ਲੈਬੇ ਕੀ ਅਚੂਕੇ ਹੈਂ,।
ਹੇਰੇ ਜੈਸੇ ਲੱਖਨ ਹੈਂ ਟੇਰੇ ਤੈਸੇ ਗਿਆਨ ਸਿੰਘ,
ਐਸੇ ਪਰਸਿੱਧ ਹੀ ਅਬਿਧ ਸਿਖ ਕੂਕੇ ਹੈਂ'' ।

ਏਥੇ ਏਸ ਗੱਲ ਦਾ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ ਕਿ ਨਾਮਧਾਰੀ ਪੰਥ ਦੇ ਏਨ੍ਹਾਂ ਇਤਿਹਾਸਕ ਅਤੇ ਪ੍ਰਸ਼ੰਸਕ ਕਬਿਤਾਂ ਨੂੰ ਵਜ਼ੀਰ ਹਿੰਦ ਪ੍ਰੈਸ ਵਿਚ

ਛਾਪੀ ਗਈ ਪੰਥ ਪ੍ਰਕਾਸ਼ ਦੀ ਚੌਥੀ ਐਡੀਸ਼ਨ ਵਿਚ ਹੋਰ ਰੂਪ ਦੇ ਦਿਤਾ ਗਿਆ। (੧)ਜਿਥੇ ਪੂਰ-ਵੋਕਤ ਐਡੀਸ਼ਨ ਵਿਚ ਇਨ੍ਹਾਂ ਦੀ ਗਿਣਤੀ ੨੮ ਸੀ, ਓਥੇ ਇਸ ਐਡੀਸ਼ਨ ਵਿਚ ੧੦ ਕਰ ਦਿਤੀ ਗਈ। (੨) ਜਿਸ ਕਬਿਤ ਵਿਚ ਗੁਰੂ ਬਾਲਕ ਸਿੰਘ ਜੀ ਦੇ ਇਲਹਾਮ ਅਤੇ ਉਨ੍ਹਾਂ ਨੂੰ ਦਸਵੇਂ ਪਾਤਸ਼ਾਹ ਦਾ ਦਰਸ਼ਨ ਦੇ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਹੋਣ ਬਾਬਤ ਭਵਿੱਖਤ ਵਾਕ ਦਾ ਵਰਣਨ ਸੀ, ਉਹ ਉੱਕਾ ਹੀ ਕਢ ਦਿਤਾ ਗਿਆ। (੩) ਗਿਆਨੀ ਜੀ ਦੇ ਕਬਿੱਤ ਤੋੜਮਰੋੜ ਅਰ ਉਨ੍ਹਾਂ ਵਿਚ ਵਾਧਾ ਘਾਟਾ ਕਰਕੇ ਛਾਪੇ ਗਏ।

ਭਾਵੇਂ ਏਨ੍ਹਾਂ ਤੋੜੇ ਮਰੋੜੇ ਅਰ ਬਦਲੇ ਹੋਏ ਕਬਿਤਾਂ ਵਿਚੋਂ ਵੀ ਸ੍ਰੀ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਗੁਰੱਤ੍ਵ ਝਲਕ ਮਾਰਨ, ਤੋਂ ਬਿਨਾਂ ਨਹੀਂ ਰਹਿੰਦਾ, ਪਰ ਇਤਿਹਾਸ ਦੀ ਹਕੀਕਤ ਨੂੰ ਸੁਧਾਈ ਦੇ ਨਾਮ ਤੇ ਰੂਪੋਸ਼ ਕਰ ਦੇਣ ਦਾ ਇਰਾਦਾ ਰੱਖਣ ਵਾਲੇ ਬਾਜ਼ੇ ਸਜਨਾਂ ਵਲੋਂ ਇਸ ਗਲ ਦਾ ਅੰਦੇਸ਼ਾ ਹੈ, ਕਿ ਇਨ੍ਹਾਂ ਕਬਿੱਤਾਂ ਦਾ ਉੱਕਾਂ ਹੀ ਅਭਾਵ ਕਰਨ ਦਾ ਜਤਨ ਕੀਤਾ ਜਾਵੇ। ਇਸ ਖਿਆਲ ਨੂੰ ਮੁਖ ਰਖਕੇ ਇਹ ਅਸਲੀ ੨੮ ਕਬਿਤ ਜੋ ਮੈਂ-"ਨਾਮਧਾਰੀ ਪ੍ਰਕਾਸ਼" ਦੇ ਨਾਉਂ ਹੇਠ ਇਕ ਨਿਕੀ ਜੇਹੀ ਸੰਚੀ ਦੇ ਰੂਪ ਵਿਚ ੨੧-੪-੧੯੪੪ ਨੂੰ ਛਪਵਾਕੇ ਪ੍ਰਕਾਸ਼ਿਤ ਕੀਤੇ ਸਨ ਇਤਿਹਾਸ ਖੋਜੀ ਸੱਜਨਾਂ ਦੀ ਦਿਲਚਸਪੀ ਹਿਤ--"ਜੈ-ਭਾਰਤ" ਦੇ ਇਸ ਮੰਥਲੀ ਐਡੀਸ਼ਨ ਵਿਚ ਦਿਤੇ ਜਾਂਦੇ ਹਨ ਤਾਕਿ ਇਸ ਅਸਲ ਰੂਪ ਵਿਚ ਇਨ੍ਹਾਂ ਦਾ ਰੀਕਾਰਡ ਸੇਫ਼ ਰਹਿ ਸਕੇ।

'ਆਲਿਮ'

ਕਬਿੱਤ--

ਪੰਥ ਖਾਲਸੇ ਮੈ ਏਕ ਸ਼ਾਖ ਕੂਕੇ ਸਿੰਘਨ ਕੀ,
ਤੀਸਕ ਬਰਸ ਤੈ ਜੋ ਬਿਦਦੇ ਮਹਾਨ ਹੈਂ।
ਸਬਦ ਕੀ ਮਸਤੀ ਮੈ ਹਾਲ ਤੇ ਬਿਹਾਲ ਹੋਇ,
ਸਿਰਤੇ ਉਤਰ ਜਾਤ ਦਸਤਾਰ ਤਾਨ ਹੈਂ।
ਸਹੀ ਨਾਮ'ਨਾਮਧਾਰੀ'ਆਹਿ ਤਿਨ ਕਾ ਉਦਾਰੀ,
ਕੂਕ ਮਾਰਨੇ ਤੇ 'ਕੂਕੇ' ਜਗਤ ਬਖਾਨ ਹੈਂ।
ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤਿ,
ਚਾਹੀਯਤ ਜੈਸੀ, ਤੈਸੀ ਤਿਨ ਮੈ ਪ੍ਰਧਾਨ ਹੈ।੧।
ਭਏ ਕੂਕੇ ਜੈਸ ਅਬ ਸੁਨ ਲੇਹੁ ਤੈਸ ਸਭ,
ਰਾਜ ਸਿੰਘੀ ਬੇਸ ਜਬ ਦੇਸ ਏਸ ਸਾਵਤੈਂ।
ਅਟਕ ਦਰਯਾਉ ਤਟ ਛੋਈ ਨਾਮ ਗਾਮ ਮਾਹਿ,
ਪੋਠੋਹਾਰ ਦੇਸ ਮਾਹਿ ਸਮ ਅਮਰਾਵਤੈਂ।
ਸੰਮਤ ਅਠਾਰਾਂ ਸੌ ਛਿਪੰਜਾ ਮੈ ਬਾਲਕ ਸਿੰਘ,
ਭਯੋ ਅਵਤਾਰ ਤਹਿੰ ਈਸ ਅੰਸ ਭਾਵ ਤੈਂ।
ਜਾਤਿ ਕਾ ਅਰੋੜਾ ਭਯੋ ਜਗ ਤੇ ਅਮੋੜਾ,
ਨਾਮਜਪਿਓ ਨ ਥੋੜਾ, ਛੋੜਾਵਿਸ਼ੇ ਰਸ ਯਾਵਤੈਂ।੨
ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਿਕ ਅਡੰਬਰੋਂ ਕੇ ਤਯਾਗੀ ਹੈਂ।
ਤਾਲਕ ਰਖੇ ਹੈਂ ਏਕ ਖਾਲਕ ਸੈਂ ਸਾਲਕ ਸੋਂ,
ਜ਼ਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਕਤਿ ਵਿਰਕਤਿ ਅਦਾਗੀ ਹੈਂ।
ਕੀਰਤਨ, ਕਥਾ, ਸਤਸੰਗ, ਜਥਾ ਜੋਗ ਤਥਾ,
ਰਾਖਥ ਥਾ ਭਾਖਤ ਥਾ ਭਜਨ ਸਜਾਗੀ ਹੈਂ।੩।
ਸੰਮਤ ਪਚਾਸੀਏ ਮੈ ਹਜਰੋਂ ਗਰਾਮ ਮਾਂਹਿ,
ਭਾਈਤਾਂਹਿ ਕੇ ਦੁਕਾਨ ਆਇ ਤਹਾਂ ਜੋ ਕਈ।
ਯਾਂਹਿ ਹੇਤ ਬਾਲਕ ਮ੍ਰਿਗੇਸ ਭੀ ਬਸੇਸ ਤਹਾਂ,
ਆਇਕੈ ਨਿਵਾਸ ਕੀਨ ਕ੍ਰਿਤ ਕਰਕੇ ਖਈ।
ਤਾਂਹਿ ਕੇ ਧ੍ਰਤਾਪ ਕਰ ਹਜਰੋਂ ਅਮਾਪ ਵਰ,

ਭਯੋ ਸਮ ਔਧ ਤਰ ਮੰਦਤਾ ਬਿਲੈ ਗਈ।
ਭਯੋ ਲੋਗ ਬਡਭਾਗੀ,ਭਗਤੀ ਮੈ ਮਤਿ ਪਾਗੀ,
ਸੰਤ ਸੰਗ ਮਾਹਿ ਜਾਗੀ,ਸੰਤ ਸੇਵ ਹੂੰ ਠਈ।੪
ਬਾਲਕ ਮ੍ਰਿਗੇਸ਼ ਤੈ ਵਸ਼ੇਸ਼ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਇਓ—
'ਨਾਮ ਦੇ ਉਧਾਰ ਕਰ ਜੀਵਨ ਕਾ ਤੂੰ ਖਰੇ।'
ਐਪੇ ਗੁਰ ਦਸਮ ਦਰਸ ਦੇ ਜੋ ਕਹਿਓ ਤਾਂਹਿ,
'ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।'
ਯਾਂਹਿ ਹੇਤ ਤਾਂਹਿ, ਨਾਂਹਿ ਔਤ ਕਾਂਹਿ ਮਾਂਹਿ,
ਨਿਜ ਸਕਤਿ ਰਖਾਈ ਗੁਰੁਵਾਕ ਦਿਢ ਥੇ ਧਰੇ।੫।
ਸੋਈ ਨੌਤਿ ਫੁਰੀ ਆਇ ਸੰਮਤ ਬਹੱਤਰੇ ਮੈ,
ਮਾਘ ਸੁਦੀ ਪੰਚਮੀ ਸਵੇਰੇ ਗੁਰੁਵਾਰ ਕੈ।
ਜਿਲੇ ਲੁਦਿਹਾਣੇ, ਗਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ ਰਾਮ ਕਲ ਮਲੌ ਟਾਰ ਕੈ।
ਜਾਤਿ ਤਰਖਾਨ, ਜੱਸੇ ਨਾਮ ਕੇ ਅਵੱਸੇ ਘਰ,
ਸਦਾਂ ਮਾਤ ਸੈਂ ਪ੍ਰਕਾਸੇ ਨਾਮ ਪਰਚਾਰ ਕੈ।
ਬਾਲਕ ਹੀ ਪਨ ਸੇਂ ਥੇ ਈਸ਼ੁਰ ਕੋ ਮਨਸੈਂ ਥੇ,
ਧਯਾਵਤੇ ਸਗਨ ਸੈਂ ਥੇ ਜਨੋਂ ਕੇ ਸੁਧਾਰ ਕੈ।੬
ਬਡੋ ਥਾਇ ਜਾਇਕੈ ਲਹੌਰ ਪਲਟਨ ਮਾਂਹਿ,
ਠਾਨ ਲੀਨ ਨੌਕਰੀ ਪਛਾਨ ਕੈ ਸੁਕ੍ਰਿਤ ਹੈ।
ਬਾਨੀ ਗੁਰੂ ਕੀ ਪਢੈ ਹੈਂ, ਭਜਨ ਕਰੈਹੈਂ ਚੈਹੈਂ,
ਰਹਿਨੋ ਇਕੰਤ, ਦੇਹੈਂ ਆਜਜੋਂ ਕੋ ਚਿੱਤ ਹੈ।
ਸੰਮਤ ਅਠਾਰਾਂ ਸੌ ਅਠਾਨਵੇਂ ਮੈ ਪਲਟਨ,
ਗਈ ਥੀ ਸੋ ਹਜਰੋ ਮੈ ਰਾਜ-ਕਾਜ ਹਿਤ ਹੈ।
ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ,
ਰਾਮਸਿੰਘ ਦਰਸਾਤੋ ਯਾਂਤਿ ਕ੍ਰਾਦਿਜਿਤ ਕਿਤ ਹੈਂ।੭
ਬਾਲਕ ਮ੍ਰਿਗੇਸ ਕਾ ਬਸੇਸ ਜਸ ਸੁਨ ਸੋਊ,
ਕੋਕਲ ਬਤਕ ਸੁਤ ਸਮ ਹੁਲਸਾਇਕੈ।
ਪੂਰਾ ਪੁੰਨਜਪੁਜ ਜਾਗਯੋ ਰੰਗਨ ਮੈ ਖੂਬ ਰਾਂਗਿਓ,
ਬਡਭਾਗੀ ਪ੍ਰੇਮ ਪਾਗਯੋ ਗਹੇ ਪਗ ਜਾਇਕੈ।
ਪੇਖ ਅਧਿਕਾਰੀ ਈਸ ਅੰਸ ਅਵਤਾਰੀ ਤਬ,
ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਥਾਇਕੈ।
ਸਾਰ ਚਾਰ ਬੇਦਨ ਕੋ, ਭ੍ਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੋਖ ਦੁਖ ਘਾਇਕੈ।੮।
ਦੀਓ ਮੰਤ੍ਰ-ਰਾਜ ਸ੍ਰੀ ਵਾਹਿਗੁਰੂ ਕਾਜ ਸਾਜ,
ਜਾਂਹਿ ਸਮ ਔਰ ਨ ਦਰਾਜ ਫਲ ਦਾਇਕੈ।
ਕੋਊ ਜੁ ਕਹਿਤ ਥੇ ਕਲਾਮ ਦੀਨੀ ਸੱਯਦਾਨੀ,
ਸੋਊ ਸਬ ਕੂਰ ਹਮ ਪ੍ਰੇਖਯੋ ਅਜ਼ਮਾਇਕੈ।
ਏਹੀ ਕਲੀਕਾਲ ਕੀ ਕਰਾਲਤਾ ਕੁਰਾਲਤਾ ਕੋ,
ਗਾਲਤਾ ਹੈ, ਟਾਲਤਾ ਚੁਰਾਸੀ ਜੋਨ ਮਾਇਕੈ।
ਏਸ ਹੀ ਭਜਨ ਮਾਂਹਿ ਰਾਮਸਿੰਘ ਸ ਉਛਾਹਿ,
ਲਾਈ ਲਿਵ ਅਧਕਾਹਿ ਰਸਨਾ ਹਿਲਾਇਕੈ।੯
ਕਾਰ ਬਾਰ ਜਗ ਕੇ,ਅਸਾਰ ਲਖ, ਡਾਰ ਸਬ,
ਧਾਰ ਸੁ ਅਚਾਰ ਔ ਵਿਚਾਰ ਵੀਚ ਰਹਿ ਹੈ।
ਮਸਤ ਸ਼ਰਾਬੀ ਜਯੋਂ,ਰਹਾਬੀ ਬ੍ਰਿਤਿ ਏਕ ਰਸ,
ਦਾਬੀ ਦਿਲਗੀਰੀ ਰਾਬੀ ਖੁਸ਼ੀ ਤੈਅਚਹਿ ਹੈ।
ਰੋਧ ਕਰ ਇੰਦ੍ਰੀ, ਨਿਰੋਧ ਮਨ ਕੋ ਪ੍ਰਬੋਧ,
ਸੋਧ ਸੁੱਧ ਠੌਰ ਨਦੀ ਸਰ ਤਟ ਵਹਿ ਹੈ।
ਜੀਹ ਨਾਮ ਜਪ ਮਾਂਹਿ, ਤਨ ਤਾਯੋ ਤਪ ਮਾਂਹਿ,
ਮਨ ਮਹਿਬੂਬਮਾਂਹਿ ਡੂਬ ਰਾਖਯੋ ਗਹਿਹੈ।੧੦।
ਬੀਸਕ ਬਰਸ ਜਬ ਸਰਸ ਬਿਤਾਇ ਐਸ,
ਬੰਦਗੀ ਬੇਹਦ ਜਾਪ ਕੀਨੋ ਮਨ ਲਾਇਕੈ।
ਦਾਸੀ ਜੋਊ ਨਾਮ ਕੀ,ਪ੍ਰਕਾਸੀ ਰਿਧਿ ਸਿਧਿ ਸੋਊ,
ਭਾਸੀ ਬਾਣੀ ਮੈ ਤਾਸੀਰ ਭਜਨ ਪ੍ਰਭਾਇ ਕੈ।
ਭਈ ਤੌ ਅਕਾਸ ਬਾਨੀ ਖਾਸ ਯੌਂ ਮਹਾਨੀ ਤਾਹਿ,
ਦੇਹੁ ਨਾਮ ਜੀਵਨ ਕੋ, ਸੀਖ ਭੇਗ ਦਾਇ ਕੈ।
ਪੰਥ ਗੁਰੁ ਦਸਮ ਕੀ ਰਸਮ ਬਢਾਵੋ ਜਗ,
ਖਸਮ ਕਾ ਖਾਲਸਾ ਹੈ ਖਾਸ ਯੋ ਲਖਾਇਕੈ।੧੧।
ਪਾਇ ਏਹੁ ਹੁਕਮ ਪ੍ਰਮੇਸਰ ਕਾ ਬਿਸੇਸ ਫਿਰ,

ਰਾਮ ਮ੍ਰਿਗੇਸ ਉਪਦੇਸ ਦੇਨ ਲਾਗਿਓ
ਹੁੱਕੇ—ਛੁਡਵਾਏ, ਰਖਵਾਏ ਕੇਸ ਮੋਨਿਓਂ ਕੇ,
ਸੁਧਾ ਛਕ ਥਾਏ ਸਿਖ ਭਾਗ ਜਿਨੇ ਜਾਗਿਓ।
ਫੈਲਯੋ ਜੱਸ ਭਾਰੀ,ਸਿੱਖ ਥੀਏ ਵਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ,ਨਾਮ ਰਸ ਪਾਗਿਓ।
ਫੀਮ,ਭੰਗ,ਪੋਸਤ,ਸ਼ਰਾਬ,ਮਾਸ, ਚੋਰੀ, ਯਾਰੀ,
ਠੱਗੀ ਤਜ ਥੀਏ ਸੰਤ,ਸਤਿਜੁਗ ਆਗਿਓ।੧੨।
ਕਰਤੋ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ,
ਤਾਂਤੇ ਨਫਾ ਪਾਇ ਜੋਊ ਆਪ ਪੈਨੇ ਖਾਇ ਹੈ।
ਸੰਗਤ ਅਪਾਰ ਆਵੇ, ਦੁਾਰ ਪੈ ਰਹਾਵੇ ਭੀਰ,
ਪੂਜਾ ਜੋ ਚੜ੍ਹਾਵੇ, ਸੋ ਤੋ ਲੰਗਰ ਮੇ ਪਾਇ ਹੈ।
ਲੇ ਹੈ ਜੋਊ ਨਾਮ ਆਏ,ਸੋਊ ਤੋ ਮਸਤ ਥਾਇ,
ਦਸਤਾਰ ਡਾਰ ਦਾਇ, ਹਾਲ ਚਢ ਜਾਇ ਹੈ।
ਦੇਤ ਭੇਤ ਨਾਂਹਿ ਕਾਂਹਿ,ਕਹੀ ਦੂਸਰੋ ਕੋ ਵਾਹਿ,
ਯਾਂਹਿ ਤੈਂ ਕਲਾਮ ਬਹੁ ਲੋਗ ਸੋ ਬਤਾਇ ਹੈ।੧੩
ਦੇਸਨ ਮੈਂ ਧੂਮ ਮਾਚੀ,ਸਾਚੀ ਇਮ ਤਾਂਹਿ ਤਬ,
ਆਵੈਂ ਲੋਗ,ਸਿੱਖ ਥਾਵੈਂ,ਅਜਮਾਵੈਂ ਤੈਸ ਹੀ।
ਮਾਲਵੇ, ਦੁਆਬੇ, ਮਾਝੇ, ਪੋਠੋਹਾਰ ਤੇ ਅਪਾਰ,
ਥੀਏ ਸਿਖ ਬੇਸ਼ੁਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਥਾਈ ਤਿਨ,ਅਕਬਰ ਸ਼ਾਹ ਨਿਆਂਈ,
ਉਨਕੀ ਜ਼ੁਬਾਨ ਮੇ ਤਸੀਰ ਥਾਈ ਵੈਸ ਹੀ।
ਨਰ ਨਾਰਿ ਸਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧ ਜੋਟੀਆਂ ਅਛੇ ਸਹੀ।੧੪।
ਹਮਨ ਕਰੈਂ ਹੈਂ, ਭੋਗ ਗ੍ਰੰਥ ਜੀ ਕੇ ਪੈਹੈਂ ਬਹੁ,
ਸੰਗਤੋ ਕੇ ਕੱਠ ਥੇ ਹੈਂ ਰੇ ਹੈ ਰਚਨਾ ਲਗੀ।
ਇਸਨਾਨ ਕਰ ਹੈਂ ਸਕੇਸ ਵੇਸ ਰਾਤ ਹੀ ਤੇ,
ਵਾਹਿਗੁਰੁ ਨਾਮ ਮਾਂਹਿ ਰਾਖੈਂ ਰਸਨਾ ਪਗੀ।
ਰਾਖ ਹੈਂ ਪੁਸਾਕ ਪਾਕ ਸੁਕਲ ਊਰਣ ਮਾਲ,
ਕੱਛ, ਕੜਾ, ਕ੍ਰਦ, ਮੂਦ ਨਾਰਿ ਸਬ ਜੇਤਗੀ।
ਬਨਾ ਨਾਮਧਾਰੀ ਅੰਨ,ਜਲ,ਰੋਟੀ,ਬੇਟੀ,ਵਾਰੀ
ਸਾਂਝ ਰਾਖਹੈਂ ਨ ਕਾਹੂੰ ਸੰਗ ਜਗ ਮੇ ਸਗੀ।੧੫
ਦੇਵ—ਥਾਨ, ਤੀਰਥ, ਪੁਰਾਨ, ਸਾਧੂ, ਬਿਪ੍ਰੋਂ ਕੋ,
ਮਾਨਹੈਂ ਨ ਦਾਨ ਪੁੰਨ ਦੇਤ ਔਰ ਕੋ ਕਬੀ।
ਆਪਸ ਮੇ ਦੇਤ ਲੇਤ ਹੈਂ ਸਹੇਤ ਸਾਕ ਨਾਤਾ,
ਰਾਜ ਲਨ ਕੇਰੀ ਇੱਛਯਾ ਮਨ ਸਬਕੇ ਫਬੀ।
ਮਰਣੇ ਔ ਪਟਣੇ ਮੇ ਬਿਪ੍ਰੋਂ ਬੁਲਾਵੈਂ ਨਾਂਹਿ,
ਆਨੰਦ ਪਢਾਵੈਂ ਰੀਤਿ ਗੁਰੂ ਘਰ ਕੀ ਲਭੀ।
ਰਾਮਸਿੰਘ ਹੀ ਕੋ ਸਤਿਗੁਰੂ ਅਵਤਾਰ, ਪੀਰ,
ਜਾਨੇ ਜੋ ਬਖਾਨੇ ਵਾਹਿ ਸੋਊ ਮਾਨ ਹੈਂ ਸਭੀ।੧੬।
ਹੋਰ ਏਹੁ ਚਾਲ ਥੀਏ ਬਿੱਪਰ ਬਿਸਾਲ ਦੁਖੀ,
ਨਿੰਦਿਆ ਉਚਾਰੇਂ ਹਿੰਦੂ,ਤੁਰਕ ਅਪਾਰੇ ਹੈਂ।
ਕਾਰਨ ਦਰਸ, ਗੁਰਦੁਾਰਨ ਸਿਧਾਰਨ ਜੋ,
ਸਬਦ ਉਚਾਰਨ ਡਾਰਨ ਦਸਤਾਰੇ ਹੈਂ।
ਹੋਰ ਕੇ ਪੁਜਾਰੇ,ਭਾਰੇ ਦੁਖੀ ਹੁ ਉਚਾਰੇਂ ਗਾਰੇਂ,
ਸ਼ਰਾ ਮਨਵਾਂਹਿ ਵਾਹਿ, ਉਨਕੀ ਨ ਧਾਰੇ ਹੈਂ।
ਯੋਂ ਹੀ ਰੇ ਹੈ ਰੋਰਾ ਗੋਰਾ ਕੂਕਯੋਂ ਕਾ ਦੇਸਨ ਮੇ,
ਬਾਢੇ ਅਤਿ ਭਾਰੇ ਹਿੰਦੂ ਤੁਰਕਨ ਤੇ ਨਿਆਰੇ ਹੈਂ।੧੭
ਰਾਮਸਿੰਘ ਜਾਇ ਜਿਤ,ਸਿੱਖ ਹੁ ਹਜਾਰੋਂ ਤਿਤ,
ਭੇਟ ਦੇ ਹੈਂ ਪੀਨ ਧਨ,ਦੀਨ ਬੋਲ ਬੈਨ ਹੈਂ,
ਦਮਦਮੇ ਸਾਹਿਬ ਮੁਕਤਸਰ ਮੇਲਯੋਂ ਮੈਂ,
ਗਯੋ ਜਬ ਥਯੋ ਦਲ ਤਾਂਹਿ ਸੰਗ ਐਨ ਹੈਂ।
ਹੋਰ ਕੇ ਅਰੂਜ ਤੇ ਨਮੂਜ ਤਬ ਤਾਂਹਿ ਬਡ,
ਹਾਕਮ, ਪੁਜਾਰੀ, ਭਾਰੀ ਥੀਏ ਬਿਨ ਚੈਨ ਹੈਂ।
ਡਿਪਟੀ ਕਮਿਸ਼ਨਰ, ਕੋਟਵਾਲ, ਠਾਨੇਦਾਰ,
ਰੈਹੈਂ ਪੇਸ਼ਵਾਈ ਮਾਂਹਿ ਤਾਂਹਿ ਕੇ ਸ-ਸੈਨ ਹੈਂ।੧੮।
ਅਦਬ,ਹਿਫਾਜ਼ਤ,ਇਨਤਜਾਮ ਰਾਖੈਂ ਵਾਹਿ,
ਲੋਗ ਨਿਜ ਨਿਜ ਮਨ ਭਾਇ ਬੋਲਬੋ ਕਰੈਂ।
ਰਾਮਸਿੰਘ ਚਾਹਿ ਅਰਦਾਸ,ਇਤਫਾਕ ਥਾਇ,
ਬਢ ਹੈ ਪ੍ਰਤਾਪ ਪੰਥ ਰੀਤਿ ਦੇਸ ਸੋਂ ਭਰੈਂ।
ਪਰਸਾਦ ਭੇਟ ਲੇਕੇ ਗਯੋ ਜਬ ਗੁਰੂ ਦਵਾਰੇ,

ਮਿਲਕੈ ਪੁਜਾਰੀਓਂ ਨੇ ਕਹਿਓ ਐਸ ਹੂੰ ਖਰੈਂ।
ਤਾਲ ਪੱਕਾ ਕਰਵਾਇ, ਦੇਹੁ ਤਨਖਾਹਿ ਏਹੁ,
ਦਸਤਾਰ ਉਤਰੈ ਨ ਹਾਲ ਕਿਸੀ ਕੋ ਚਰੈ।੧੯।
ਕਹਿਓ ਰਾਮ ਸਿੰਘ ਉਭੈ ਬਾਤ ਨਾਂਹਿ ਥਾਤ ਮੋਤੈ,
ਦੈਹੁੰ ਤਨਖਾਹਿ ਕਿਛੁ ਜਥਾ ਜੋਗ ਜੇ ਰਰਯੋ।
ਹੁਤੋ ਗੁਰੁਦਵਾਰੇ ਤੰਬੂ ਸਾਹਿਬ ਕਾ ਜੋ ਮਹੰਤ,
ਮੰਗਲ ਮ੍ਰਿਗੇਸ ਤਾਹਿ ਪਰਖਬੇ ਕੌ ਯੋ ਭਰਯੋ।
ਧਾਰ ਹੈ ਨ ਕੂਕਾ ਕੋਊ ਕਬੀ ਨੀਲ ਰੰਗ ਅੰਗ,
ਨੀਲਾ ਸਿਰੋਪਾਉ ਰਾਮਸਿੰਘ ਅਗੇ ਲਯਾ ਧਰਯੋ।
ਯਦੀ ਤਾਂਹਿ ਸੋਊ ਨਿਜ ਸੀਸ ਪਰ ਧਾਰ ਲੀਓ,
ਤੌਭੀ ਨਾ ਪੁਜਾਰੀਓਂ ਨੇ ਇਤਫਾਕ ਹੈ ਕਰਯੋ।੨੦
ਐਸ ਹੀ ਅਨੰਦ ਪੁਰ ਗਯੋ ਜਬ ਰੌਰ ਰਹਯੋ,
ਸੰਮਤ ਉਨੀਸ ਬਾਈ ਤੇਈ ਮਧ ਚੰਗ ਹੈ!
ਦੀਪ ਮਾਲ ਚੌਥੀ ਸਾਲ ਹੂੰ ਕੀ ਪਰ ਸੁਧਾਸਰ,
ਆਇਓ ਹਾਕਮੋ ਨੇ ਕੀਤੀ ਖਾਤਰ ਸੁਰੰਗ ਹੈ।
ਉਤਰਿਓ ਬਹਿਰ ਚਾਟੀ ਪਿੰਡ ਦਰਵਾਜੇ ਹੂੰ ਤੇ,
ਬੀਸਕ ਹਜਾਰ ਕੂਕਾ ਸਿੰਘ ਥਯੋ ਸੰਗ ਹੈ।
ਪਰਸਾਦ ਭੇਟ ਲੈ ਅਪਾਰ ਜਬ ਦਰਬਾਰ,
ਆਇਓ ਤੌਪੁਜਾਰੀਓਂ ਨੇ ਕੀਨ ਯੌਂ ਕੁਢੰਗਹੈ।੨੧
ਕੋਈ ਤੋ ਹਜਾਰੋਂ ਹੀ ਰੁਪਯਾ ਰਿਸ਼ਵਤ ਮਾਂਗੇਂ,
ਕੋਊ ਤਨਖਾਹਿ ਚਾਰ ਪਾਂਚ ਲਖ ਮੰਗ ਹੈਂ।
ਹੋਇਕੇ ਮਸਤ ਕੋਊ ਕੂਕਾ ਨ ਉਤਾਰੇ ਪਾਗ,
ਸਿਖ ਨ ਕਹਾਵੇਂ ਤੇਰੇ,ਧਾਰੇਂ ਨੀਲ ਰੰਗ ਹੈਂ।
ਕਹਯੋ ਰਾਮ ਸਿੰਘ,"ਏਹੁ ਬਾਤ ਸਭ ਗੁਰੂ ਵੱਸ,
ਸ਼ਕਤਿ ਨ ਮੋ ਮੈ ਏਤੀ ਫੇਰੋਂ ਮਨ ਵੰਗ ਹੈਂ।
ਤਨਖਾਹਿ ਆਹਿ ਮੋ ਮੈ ਚਤਰ ਬਿਧਾ ਜੋ ਕੋਊ,
ਲੇਹੁ ਦੰਡ ਵਾਹਿ ਕਰ ਸਹੀ ਸੋ ਨਿਸੰਗ ਹੈ।"੨੨।
ਥੀਓ ਤਕਰਾਰ ਇਨ ਬਾਤਨਿ ਤੋ ਭਾਰਿ ਜਬ,
ਬਢਤੀ ਨਿਹਾਰ ਰਾਰ, ਰਾਮ ਸਿੰਘ ਜੂ ਤਬੈ।
ਗੁਰੂ ਦਵਾਰੇ ਆਗੇ ਥਿਰ ਆਪਹੀ ਅਰਦਾਸ ਕਰ,
ਦੀਓ ਬ੍ਰਤਵਾਇ ਪਰਸਾਦ ਸਬ ਕੋ ਸਬੈ।
ਗਾਵਤੇ ਸਬਦ ਪ੍ਰਦੱਖਨਾ ਲੈ, ਗਏ ਡੇਰੇ,
ਐਸ ਹੀ ਨ੍ਰਿਮਲਜੋਂ ਕੇ ਸਾਥ ਕੀਨ ਇਨ ਹੈ ਅਬੈ।
ਪੰਥ ਦੂਧ ਮਾਹਿ ਕਾਂਜੀ ਡਾਰੀ ਹੈ ਪੁਜਾਰੀਓਂ ਨੇ,
ਮੇਲ ਹੋਨ ਦੇਤ ਨ ਸ਼ਰਈ ਮੰਦ ਯੇ ਕਬੈ।੨੩।
ਯਦਪਿ ਪੁਜਾਰੀ ਥੇ ਬਿਰੋਧੀ ਇਨ ਕੇਰ ਥਏ,
ਤੌ ਭੀ ਉਭੈ ਪੰਥ ਯੇ ਬਢਾਏ ਗੁਰੂ ਨੈ ਘਨੇ।
ਸੁਨੋ ਅਬ ਧਰਮ ਕੇ ਹੇਤ ਸਿਰ ਦੇਕੇ ਕੂਕੇ,
ਧਰਮੀ ਸ਼ਹੀਦਨ ਮੈਂ ਗਏ ਜਿਮ ਹੈਂ ਗਨੇ।
ਸੰਮਤ ਉਨੀਸ ਬੀਸ ਤੀਸ ਕੇ ਵਖਤ ਅਤਿ,
ਠੌਰ ਠੌਰ ਧੇਨੁ ਬਧ ਹੋਨ ਲਾਗੇ ਥੇ ਘਨੇ।
ਦੇਖ ਦੇਖ ਹਿੰਦੂ ਸਭ ਹੋਹਿ ਦੁਖਯਾਰੇ ਭਾਰੇ,
ਚਾਰਾ, ਜੋਰ ਸਰਕਾਰ ਸੰਗ ਕੋਊ ਨ ਬਨੇ।੨੪।
ਹਿੰਮਤ, ਕਮਰ ਬਾਂਧ ਨਾਮਧਾਰੀ ਸਿੰਘੋਂ ਤਬ,
ਬੁਚੜ ਬਿਦਾਰੇ ਹਤਿਆਰੇ ਬਹੁ ਠੌਰ ਮੇ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗਾਮੀ,
ਅੰਗਰੇਜ਼ੋ ਗਹਿਕੇ ਦੁਖਯਾਰੇ ਕੀਨੇ ਗੋਰ ਮੇ।
ਦੈਨ ਲਾਗੇ ਫਾਂਸੀ ਜਬ,ਆਇ ਖੁਦ ਕੂਕੇ ਤਬ,
ਕਾਤਲ ਸਬੂਤ ਆਪ ਥੀਏ ਸਬ ਤੌਰ ਪੈ।
ਖੁਸ਼ੀ ਹੋਇ ਦਏ ਸੀਸ,ਗਏ ਈਸ ਲੋਕ ਮਾਂਹਿ,
ਕੋਟਲੇ ਮਲੇਰ ਫੇਰ ਥਯੋ ਸਾਕਾ ਔਰ ਪੈ।੨੫।
ਕੂਕੇ ਸਿੰਘ ਸਾਠ ਕੌ ਨੈਂ, ਠਾਟ ਕੇ ਮਰਨ ਨਿਜ,
ਮਾਰ ਕੇ ਕਸਾਈਆਂ ਕੋ ਗਾਈਆਂ ਬਚਾਈਆਂ।
ਕੋਟਲੇ ਕੀ ਤੁਰਕਾਨੀ,ਤੇ ਪਠਾਨੀ ਫੌਜ ਸਬ,
ਸਿੰਘਨ ਸੇ ਲਰੀ,ਇਨੈ ਮਾਰ ਕੇ ਹਟਾਈਆ।
ਫੌਜ ਪਟਿਆਲੇ ਨੇ ਬਿਸਾਲੇ ਜਾਇ ਦਗੇ ਸੰਗ,
ਸਮੇ ਉਠਾਇ ਲਯਾਇ ਦੀਏ ਪਕਰਾਈਆਂ।
ਉਡੇ ਸੋਊ ਤੋਪੋਂ ਆਗੇ, ਅਨੁਰਾਗੇ ਸਬਦੋਂ ਮੇ,
ਖੁਸ਼ੀ ਹੋਇ ਬਡਭਾਗੇ ਧਰਮ ਹਿਤਾਈਆ।੨੬

(ਬਾਕੀ ਦੇਖੋ ਸਫ਼ਾ ੨੬)

# ਕੂਕਾ-ਬੈਕ ਗਰਾਊਂਡ*

ਪੰਜਾਬ ਵਿਚ ਪੰਜਾਬੀਆਂ ਦਾ ਆਪਣਾ ਰਾਜ ਸੀ, ਦੇਸ਼ ਖੁਸ਼ਹਾਲ ਤੇ ਮਾਲਾ ਮਾਲ ਸੀ। ਲਾਹੌਰ ਦੇ ਸ਼ਾਹੀ ਕਿਲੇ ਤੇ ਪੰਜਾਬ ਦਾ ਸੁਤੰਤ੍ਰ ਝੰਡਾ ਝੂਲ ਰਿਹਾ ਸੀ, ਜਿਸ ਨੂੰ ਵੇਖਕੇ ਹਰ ਇਕ ਪੰਜਾਬੀ ਦੀ ਧੌਣ ਮਾਨ ਨਾਲ ਉਚੀ ਹੋ ਜਾਂਦੀ ਸੀ। ਪੰਜਾਬ ਦੇ ਸ਼ਾਹੀ ਤਖਤ ਤੇ ਪੰਜਾਬ ਦੀ ਸ਼ਾਨ ਮਹਾਰਾਜਾ ਰਣਜੀਤ ਸਿੰਘ

(ਸਫ਼ਾ ੨੫ ਦੀ ਬਾਕੀ)

ਸਰਦਾਰ, ਰਾਜੇ, ਤੇ ਮੁਸਾਹਿਬ ਸਾਹਿਬ ਬਡੇ,
ਅਚਰਜ ਥੀਏ ਹੇਰ ਕਾਰ ਤਿਨ ਕੇਰ ਪੇ।
ਦੋਸ ਹੀਨ, ਉਸ ਸਮੇ ਰਾਮ ਸਿੰਘ ਕੋ ਰੰਗੂਨ,
ਭੇਜ ਦੀਓ ਅੰਗਰੇਜ਼ੋਂ ਖੂਬ ਸੋਰ ਫੇਰ ਪੇ।
ਔਰ ਹੁਤੇ ਸੂਬੇ ਜੇਈ, ਕਹੂੰ ਕਹੂੰ ਭੇਜੇ ਤੇਈ,
ਦੌਰ ਤੋਰ ਦੀਓ ਇਸ ਪੰਥ ਕੇ ਬਧੇਰ ਪੇ।
ਰਾਮਸਿੰਘ ਜੂ ਕੀ ਠੋਰ ਬੁਧਸਿੰਘ† ਭਾਈ ਤਾਂਹਿ,
ਅਬ ਹੈ ਮਹੰਤ ਕੰਤ ਕੂਕਿਓਂ ਕਾ ਹੇਰ ਪੇ।੨੭।
ਠਟਤ ਭਵਾਨੀ ਕੀ ਉਪਾਸਨਾ, ਪਠਤ ਬਾਨੀ,
ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਕਲ ਬਸਨ,ਮਾਲਾ,ਸੂਧੀ ਦਸਤਾਰ, ਡਾਢੀ,
ਕਰ ਹੈਂ ਹਮਨ, ਪਾਠ ਗ੍ਰੰਥ ਗੁਰੂ ਜੂ ਕੇ ਹੈਂ।
ਦਸਮੇ ਗੁਰੂ ਕੇ ਸਿੰਘ ਸਾਦਕ ਸਹੀ ਹੈਂ ਸਬ,
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੋਰੇ ਜੈਸੇ ਲਖਨ ਹੈਂ, ਟੋਰੇ ਤੈਸੇ ਗਯਾਨ ਸਿੰਘ,
ਐਸੇ ਪਰਸਿਧ ਹੀ ਅਬਿਧ ਸਿਖ ਕੂਕੇ ਹੈਂ।੨੮।

ਸ਼ੋਭਨੀਕ ਸੀ, ਜਿਸ ਨੂੰ ਚੜ੍ਹਦੇ ਵਲ ਫ਼ਰੰਗੀ ਅਤੇ ਲਹਿੰਦੇ ਵਲ ਆਕੜਖਾਨ ਪਠਾਣ 'ਪੰਜਾਬ ਦਾ ਸ਼ੇਰ' ਕਹਿਣ ਲਈ ਮਜਬੂਰ ਸਨ। ਉਸ ਦੇ ਦਰਬਾਰ ਵਿਚ ਯੂਰਪੀਨ ਜਰਨੈਲ ਨੌਕਰੀ ਪ੍ਰਾਪਤ ਕਰਨਾ ਫ਼ਖ਼ਰ ਸਮਝਦੇ ਸਨ। ਉਸ ਦੀ ਨਿਆਇ ਸ਼ੀਲਤਾ ਤੇ ਪੰਜਾਬ ਦੇ ਸਾਰੇ ਫਿਰਕੇ ਪ੍ਰਸੰਨ ਸਨ। ਉਹ ਹਿੰਦੂ ਮੁਸਲਿਮ ਅਤੇ ਸਿੱਖ ਵਿਚ ਵਿਤਕਰਾ ਕਰਕੇ ਰਾਜ ਕਰਨਾ ਪਾਪ ਸਮਝਦਾ ਸੀ। ਉਸਦੇ ਰੋਅਬ ਨਾਲ ਚੋਰ ਨੇ ਚੋਰੀ ਤੇ ਡਾਕੂ ਨੇ ਡਕੈਤੀ ਛੱਡਕੇ ਉਸਦੀ ਫੌਜ ਦੇ ਸਿਪਾਹੀ ਬਣਨਾ ਪ੍ਰਵਾਨ ਕਰ ਲਿਆ ਸੀ। ਲੋਕ ਚੋਰਾਂ ਯਾਰਾਂ ਤੇ ਡਾਕੂਆਂ ਤੋਂ ਬੇਡਰ ਹੋਕੇ ਸੌਂਦੇ ਸਨ। ਉਸ ਨੇ ਫਿਰਕੂ ਵਿਚਾਰ ਨਾਲ ਨਹੀਂ ਬਲਕਿ ਪੰਜਾਬੀ ਦ੍ਰਿਸ਼ਟੀ ਕੋਣ ਨਾਲ ਪੰਜਾਬ ਦੀ ਸਾਂਝੀ ਵਜ਼ਾਰਤ (Coalition ministry) ਕਾਇਮ ਕੀਤੀ ਹੋਈ ਸੀ। ਉਸ ਦੀ ਪ੍ਰਜਾ ਦੇ ਦੁਖ ਸੁਖ ਦੀ ਪੜਤਾਲ ਦਰਬਾਰੀ ਅਫਸਰਾਂ ਦੇ ਰਹਿਮ ਤੇ ਹੀ ਨਿਰਭਰ ਨਹੀਂ ਸੀ, ਸਗੋਂ ਲੋੜ ਪੈਣ ਤੇ ਉਹਆਪ ਭੇਸ ਬਦਲਕੇ ਸਚਾਈ ਲੱਭਣ ਦਾ ਜਤਨ ਕੀਤਾ ਕਰਦਾ ਸੀ। ਉਸ ਨੇ ਆਪਣੇ ਰਾਜ ਸਮੇਂ ਵਿੱਚ ਗਊ ਬਧ ਹੁਕਮਨ ਬੰਦ ਕੀਤਾ ਹੋਇਆ ਸੀ, ਉਹ ਜਾਣਦਾ ਸੀ ਕਿ ਗਊ ਸਬੰਧੀ ਧਾਰਮਿਕ ਨੁਕਤਾ ਨਿਗਾਹ ਤੋਂ ਛੁਟ ਹਰ ਪੰਥ ਤੇ ਨਸਲ ਦੇ ਮਨੁਖਾਂ ਨੂੰ ਇਕੋ ਜੇਹਾ ਲਾਭ ਹੈ। ਗੱਲ ਕੀ? ਰਣਜੀਤ ਸਿੰਘ ਪੰਜਾਬੀਆਂ ਦੀਆਂ ਅੱਖਾਂ ਦਾ

*KUKA BACK GRAUMD ਕੂਕਾ ਲਹਿਰ ਦਾ ਪਿਛੋਕੜ।
†ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ।

ਬੇਦਾਗ ਚੰਦ ਸੀ। ਜਿਸ ਦੀ ਨੂਰਾਨੀ ਚਮਕ ਨਾਲ ਇਕ ਬੰਨੇ ਕਾਬਲ ਦੇ ਪਠਾਣਾਂ ਤੇ ਦੂਜੇ ਬੰਨੇ ਅੰਗ੍ਰੇਜ਼ ਹਾਕਮਾਂ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਸਨ।

ਨਿਰਭਾਗਤਾ ਵਸ ਉਸ ਚਮਕਦੇ ਚੰਨ ਨੂੰ ੨੭ ਜੂਨ ੧੮੩੯ ਈ: ਦੇ ਦਿਨ ਮੌਤ ਮਹਾਰਾਣੀ ਨੇ ਬੜੀ ਨਿਰਦਯਤਾ ਨਾਲ ਆਪਣੇ ਕਾਲੇ ਦੁਪੱਟੇ ਦੇ ਅੰਚਲ ਵਿਚ ਸਦਾ ਲਈ ਲੁਕਾ ਲਿਆ, ਜਿਸਦੇ ਕਾਰਨ ਪੰਜਾਬ ਦੇ ਰਾਜਨੀਤਕ ਪਲੇਟ ਫਾਰਮ ਤੇ ਉਹ ਭਿਆਨਕ ਅਤੇ ਖ਼ੂਨੀ ਡਰਾਮਾਂ ਖੇਡਿਆ ਗਿਆ ਜਿਸਦੇ ਪਾਰਟ ਤਖਤ ਦੇ ਵਾਰਸਾਂ ਦੇ ਕਤਲਾਂ ਅਰ ਵਜ਼ਾਰਤੀ ਪ੍ਰੀਵਰਤਨ ਦੇ ਰੂਪ ਵਿਚ ਅਦਾ ਕੀਤੇ ਗਏ। ਇਸ ਡਰਾਮੇ ਦੀ ਫ਼ਿਲਮ ਅਜੇਹਾ ਦਰਦਨਾਕ ਦ੍ਰਿਸ਼ ਪੇਸ਼ ਕਰਦੀ ਹੈ, ਕਿ ਉਸਦੇ ਨਾਚ ਨੂੰ ਵੇਖਕੇ ਲੂੰ ਕੰਡੇ ਹੋ ਜਾਂਦੇ ਹਨ।

ਮਹਾਰਾਜਾ ਖੜਕ ਸਿੰਘ, ਮਹਾਰਾਜਾ ਨੌਨਿਹਾਲ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਦੀਆਂ ਹਕੂਮਤਾਂ ਦਾ ਸਮਾਂ ਬੜੀ ਤੇਜ਼ ਰਫ਼ਤਾਰੀ ਨਾਲ ਮੁੱਕਣ ਤੋਂ ਪਿਛੋਂ ਪੰਜਾਬੀ ਸ਼ੇਰ ਦੀ ਅੰਤਮ ਅਰ ਅਦੁਤੀ ਨਿਸ਼ਾਨੀ, ਅਤੇ ਰਾਜ ਮਾਤਾ ਜਿੰਦਾਂ ਦੇ ਜਿਗਰ-ਟੁਕੜੇ ਮਹਾਰਾਜਾ ਦਲੀਪ ਸਿੰਘ ਨੂੰ ਕੇਵਲ ਪੰਜਾਂ ਵਰ੍ਹਿਆਂ ਦੀ ਉਮਰ *ਵਿਚ ਤਖ਼ਤ ਤੇ ਬਿਠਾਇਆ ਗਿਆ। ਪੰਜਾਬ ਦੇ ਸ਼ੇਰ ਮਹਾਰਾਜਾ ਰਣਜੀਤ ਸਿੰਘ ਜੀ ਸਾਹਿਬ ਦੇ ਮਿੱਤ੍ਰ ਅੰਗ੍ਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੀ ਜ਼ੁਮੇਵਾਰੀ ਅਪਣੇ ਸਿਰ ਤੇ ਲੈਂਦਿਆਂ ਹੋਇਆਂ ਐਲਾਨ ਕਰ ਦਿਤਾ, ਕਿ ਉਹ ਦਲੀਪ ਸਿੰਘ ਅਰ ਉਸਦੇ ਰਾਜ ਦੇ ਸਰਪ੍ਰਸਤ ਹਨ।

*੧੮ ਸਤੰਬਰ ੧੮੪੬ ਈ: ਨੂੰ।

ਇਸ ਨਿਰਾਲੀ ਸਰਪ੍ਰਸਤੀ ਦੀ ਕ੍ਰਿਪਾ ਨਾਲ ਮਾਤਾ ਜਿੰਦਾਂ ਨੂੰ ਉਸਦੇ ਲਾਡਲੇ ਬਾਲ ਦਲੀਪ ਸਿੰਘ ਤੋਂ ਵਿਛੋੜ ਕੇ ਪਹਿਲੋਂ ਸ਼ੇਖ਼ੂਪੁਰ ਦੇ ਕਿਲੇ ਵਿਚ ਨਜ਼ਰਬੰਦ ਕਰ ਦਿਤਾ ਗਿਆ ਅਤੇ ਪਿਛੋਂ ਦੇਸ ਨਿਕਾਲਾ ਦੇ ਕੇ ਬਨਾਰਸ ਤੇ ਚੁਨਾਰ ਦੇ ਕਿਲਿਆਂ ਵਿਚ ਕੈਦ ਕੀਤਾ ਗਿਆ।

## ਮਨਹੂਸ ਐਲਾਨ

੨੯ ਮਾਰਚ ੧੮੪੯ ਨੂੰ ਸਵੇਰੇ ੭ ਬਜੇ ਸ਼ਾਹੀ ਮਹੱਲ ਵਿਚ ਪੰਜਾਬ ਦੀ ਅਜ਼ਾਦ ਹਕੂਮਤ ਦਾ ਛੇਕੜਲਾ-ਦਰਬਾਰ ਸਜਾਇਆ ਗਿਆ, ਜਿਸ ਵਿਚ ਬਾਲਕ ਦਲੀਪ ਸਿੰਘ ਆਪਣੇ ਪਿਤਾ ਜੀ ਦੇ ਤਖ਼ਤ ਤੇ ਅਖੀਰਲੀ ਵਾਰ ਬੈਠਾ। ਸਮੂਹ ਦਰਬਾਰੀਆਂ ਦੇ ਚਿਹਰੇ ਕੁਮਲਾਏ ਹੋਏ ਸਨ। ਉਹ ਹਰ ਨੁਕਤਾ ਨਿਗਾਹ ਨਾਲ ਢਹਿੰਦੀਆਂ ਕਲਾਂ ਦਾ ਨਕਸ਼ਾ ਪੇਸ਼ ਕਰ ਰਹੇ ਸਨ। ਹਰ ਇਕ ਸ੍ਰਦਾਰ ਦੇ ਦਿਲ ਅੰਦਰ ਸਹਿਮ ਪ੍ਰਤੀਤ ਹੋ ਰਿਹਾ ਸੀ। ਸਭ ਹਥਿਆਰਾਂ ਤੋਂ ਖ਼ਾਲੀ ਸਨ। ਐਲੀਅਟ ਸਾਹਿਬ ਅਤੇ ਸਰ ਹੈਨਰੀ ਲਾਰੰਸ ਦੇ ਔਣ ਤੋਂ ਸਭ ਨੇ ਬਾਹਰਲੇ ਦਰਵਾਜ਼ੇ ਅਗੇ ਉਨ੍ਹਾਂ ਦਾ ਸੁਆਗਤ ਕੀਤਾ। ਜਦੋਂ ਸਭ ਆਪਣੀ ੨ ਥਾਂ ਤੇ ਬਹਿ ਗਏ, ਤਾਂ ਇਸ ਭਾਵ ਦਾ ਇਕ ਐਲਾਨ ਫ਼ਾਰਸੀ ਭਾਸ਼ਾ ਵਿਚ ਪੜ੍ਹਕੇ ਸੁਣਾਇਆ ਗਿਆ ਕਿ ਹੁਣ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਸ਼ਾਮਿਲ ਕੀਤਾ ਜਾਂਦਾ ਹੈ। ਇਹ ਐਲਾਨ ਸੁਣਦਿਆਂ ਸਾਰ ਸ੍ਰੋਤਿਆਂ ਦੇ ਦਿਲਾਂ ਵਿਚ ਕਾਤੀ ਜੇਹੀ ਫਿਰ ਗਈ। ਦੀਵਾਨ ਦੀਨਾ ਨਾਥ ਨੇ ਅੱਥਰੂਆਂ ਦੀ ਝੜੀ ਵਿਚ ਐਲਾਨ ਦੀ ਵਿਰੋਧਤਾ ਕਰਦਿਆਂ ਹੋਇਆਂ ਕਿਹਾ, ਕਿ ਇਸ ਸਮੇਂ ਬ੍ਰਤਾਨਵੀ ਸ੍ਰਕਾਰ ਨੂੰ

ਉਦਾਰਤਾ ਤੋਂ ਕੰਮ ਲੈਣਾ ਚਾਹੀਦਾ ਹੈ। ਇਹ ਗੱਲ ਵਿਚਾਰ ਯੋਗ ਹੈ ਕਿ ਨਪੋਲੀਅਨ ਬੋਨਾਂਪਾਰਟ ਨੂੰ ਹਰਾਣ ਤੋਂ ਪਿਛੋਂ ਫਰਾਂਸ ਉਸ ਦੇ ਅਸਲ ਵਾਰਸਾਂ ਨੂੰ ਸੌਂਪ ਦਿਤਾ ਗਿਆ ਸੀ। ਇਸ ਲਈ ਇਸ ਵੇਲੇ ਪੰਜਾਬ ਮਹਾਰਾਜਾ ਦਲੀਪ ਸਿੰਘ ਦੇ ਹਵਾਲੇ ਕਿਉਂ ਨਾਂ ਕੀਤਾ ਜਾਵੇ ?' ਇਸਦੇ ਉੱਤਰ ਵਿਚ ਦੀਵਾਨ ਸਾਹਿਬ ਨੂੰ ਸਖ਼ਤ ਝਾੜ ਪੌਂਦਿਆਂ ਹੋਇਆਂ ਐਲੰਗਟ ਸਾਹਬ ਨੇ ਗੁਸੇ ਨਾਲ ਆਖਿਆ ਕਿ–'ਚੁਪ ਹੋ ਜਾਓ, ਨਹੀਂ ਤਾਂ ਕਾਲੇ ਪਾਣੀ ਭੇਜ ਦਿਤਾ ਜਾਏਗਾ।'

ਹੁਣ ਕਾਗਤ ਦਾ ਇਕ ਪੁਰਜਾ ਮਹਾਰਾਜਾ ਦਲੀਪ ਸਿੰਘ ਦੇ ਸਾਹਮਣੇ ਰਖਿਆ ਗਿਆ ਜਿਸ ਤੇ ਉਸ ਨੇ ਇਹ ਨਾ ਜਾਣਦਿਆਂ ਹੋਇਆਂ ਕਿ ਉਹ ਪੰਜਾਬ ਰਾਜ ਦੀ ਦਸਤਬਰਦਾਰੀ ਦੇ ਪ੍ਰਵਾਨੇ ਤੇ ਦਸਖਤ ਕਰ ਰਿਹਾ ਹੈ, ਬੜੀ ਕਾਹਲ ਨਾਲ ਆਪਣੀ ਸਹੀ ਪਾ ਦਿਤੀ। ਓਦੂੰ ਪਿਛੋਂ ਦਰਬਾਰ ਬਰਖ਼ਾਸਤ ਹੋਇਆ ਤੇ ਨਾਲ ਹੀ ਪੰਜਾਬ ਦੇ ਸੁਤੰਤ੍ਰ ਰਾਜ ਦਾ ਸੂਰਜ ਦਾਸਤਾ ਦੀ ਹਨੇਰੀ ਰਾਤ ਵਿਚ ਲੁਕ ਗਿਆ।

ਦਰਬਾਰ ਦਾ ਭੋਗ ਪੈਣ ਉਪ੍ਰੰਤ ਅੰਗ੍ਰੇਜ਼ ਨੇ ਤੋਪਾਂ ਦੀ ਅਕਾਸ਼ ਗੂੰਜਾਊ ਗੜਗੜਾਹਟ ਵਿਚ ਸ਼ਾਹੀ ਕਿਲੇ ਤੇ ਝੂਲ ਰਹੇ ਸੁਤੰਤ੍ਰ ਝੰਡੇ ਨੂੰ ਧਰਤੀ ਤੇ ਪਟਕਾ ਮਾਰਿਆ ਅਤੇ ਬੜੀ ਹੈਂਕੜ ਨਾਲ ਉਸ ਦੀ ਥਾਂ ਤੇ ਯੂਨੀਅਨ ਜੈਕ ਝੁਲਾ ਦਿਤਾ। ਅਜ ਲਾਹੌਰ ਵਾਸੀਆਂ ਨੇ ਮੱਥਿਆਂ ਤੇ ਹੱਥ ਮਾਰਦਿਆਂ ਹੋਇਆਂ ਆਪ ਵਿੱਚ ਦੀ ਕਿਹਾ ਕਿ ਹੁਣ ਅਸੀਂ ਸੁਤੰਤ੍ਰ ਨਹੀਂ ਸਗੋਂ ਅੰਗ੍ਰੇਜ਼ ਦੇ ਗੁਲਾਮ ਹਾਂ, ਅਤੇ ਹੁਣ ਸਾਨੂੰ ਇਸ ਬ੍ਰਤਾਨਵੀ ਝੰਡੇ ਹੇਠ ਆਧੀਨਤਾ ਦਾ ਜੀਵਨ ਬਿਤੀਤ ਕਰਨਾ ਪਏਗਾ।

## ਮਾਲ ਦੀ ਨੀਲਾਮੀ

ਇਸ ਤੋਂ ਪਿਛੋਂ ਪੰਜਾਬੀ ਸ਼ੇਰ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਦਾ ਉਹ ਮਾਲ ਨੀਲਾਮ ਕੀਤਾ ਗਿਆ, ਜਿਸ ਨੂੰ ਦੇਖਣ ਵਾਸਤੇ ਲੋਕ ਵਿਦੇਸ਼ਾਂ ਤੋਂ ਆਇਆ ਕਰਦੇ ਸਨ। ਸੋਨਾ ਚਾਂਦੀ ਤੇ ਹੀਰੇ ਮੋਤੀਆਂ ਦੇ ਰੂਪ ਵਿਚ ਪਏ ਹੋਇ ਸਮਾਨ ਤੇ ਸ੍ਰਕਾਰ ਅੰਗ੍ਰੇਜ਼ੀ ਨੇ ਕਬਜ਼ਾ ਕਰ ਲਿਆ।

੨੧ ਦਸੰਬਰ ੧੮੪੯ ਦੇ ਦਿਹਾੜੇ ਲਾਟ ਡਲਹੌਜ਼ੀ ਦੀ ਸਕੀਮ ਅਨੁਸਾਰ ਮਹਾਰਾਜ ਦਲੀਪ ਸਿੰਘ ਨੂੰ ਉਸਦੀ ਮਾਤ ਭੂਮੀ ਪੰਜਾਬ ਤੋਂ ਜਲਾਵਤਨ ਕਰਕੇ ਫਤਿਹ ਪੁਰ ਸੀਕਰੀ ਵਿਚ ਪੁਚਾ ਦਿਤਾ ਗਿਆ, ਜਿਸ ਤੋਂ ਪਿਛੋਂ ਇਸ ਅਭਾਗੇ ਸ਼ਹਿਜ਼ਾਦੇ ਨੂੰ ਪੰਜਾਬ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਨਾਂ ਹੋ ਸਕਿਆ। ਅੰਗ੍ਰੇਜ਼ੀ ਸਰਪ੍ਰਸਤੀ ਦੀ ਤਸਵੀਰ ਵੀ ਕੈਸੀ ਅਚਰਜ ਹੈ ਜਿਸ ਨੇ ਮਹਾਰਾਜਾ ਦਲੀਪ ਸਿੰਘ ਨੂੰ ਨ ਕੇਵਲ ਪਿਆਰੇ ਵਤਨ ਤੋਂ ਹੀ ਬੇਵਤਨ ਕੀਤਾ ਸਗੋਂ ੮ ਮਾਰਚ ੧੮੫੩ ਦੇ ਦਿਨ ਉਸਨੂੰ ਪਿਤਾ ਪਿਤਾਮਾਂ ਦੇ ਉਸ ਪ੍ਰਾਣ ਪਿਆਰੇ ਧਰਮ ਤੋਂ ਵੀਂ ਪਤਿਤ ਕਰ ਦਿਤਾ ਗਿਆ, ਜਿਸ ਤੋਂ ਸ੍ਰੀ ਕਲਗੀਧਰ ਪਿਤਾ ਨੇ ਆਪਣੇ ਚਾਰੇ ਲਾਲ ਹਸਦਿਆਂ ਹਸਦਿਆਂ ਕੁਰਬਾਨ ਕਰਨ ਤੋਂ ਰਤੀ ਭਰ ਵੀ ਸੰਕੋਚ ਨਹੀਂ ਸੀ ਕੀਤਾ। ਇਸ ਤੋਂ ਪਿਛੋਂ ੧੯ ਅਪ੍ਰੈਲ ੧੮੫੪ ਨੂੰ ਮਹਾਰਾਜਾ ਨੂੰ ਵਲੈਤ ਭੇਜਣ ਵਾਸਤੇ ਜਹਾਜ਼ ਤੇ ਸਵਾਰ ਕਰ ਦਿਤਾ ਗਿਆ।

ਪੰਜਾਬ ਹੁਣ ਅੰਗਰੇਜ਼ ਦੇ ਅਧੀਨ ਸੀ। ਸਿਖ ਸੂਰ ਬੀਰਾਂ ਵਿਚੋਂ ਬਹੁਤ ਸਾਰੇ ਤਾਂ ਦੇਸ਼ ਨੂੰ ਸੁਤੰਤ੍ਰ ਰਖਣ ਦੇ ਉਦੇਸ਼ ਨਾਲ ਆਪਣੀ

ਬੀਰਤਾ ਦਾ ਅਦੁਤੀ ਪ੍ਰਮਾਣ ਦਿੰਦੇ ਹੋਏ ਸ਼ਹੀਦ ਹੋ ਚੁਕੇ ਸਨ, ਅਤੇ ਕਈ ਸ੍ਰਦਾਰ ਅੰਗਰੇਜ਼ਾਂ ਦੇ ਅਧੀਨ ਨਜ਼ਰ ਬੰਦ ਹੋ ਚੁਕੇ ਸਨ। ਪਰ ਦੂਜੇ ਪਾਸੇ ਦੇਸ਼ ਧ੍ਰੋਹੀ ਤੇ ਕੌਮ ਘਾਤਕ ਲੋਕ ਗੱਦਾਰੀ ਦੇ ਬਦਲੇ ਇਨਾਮ ਅਤੇ ਜਾਗੀਰਾਂ ਲੈਣ ਵਿਚ ਰੁਝੇ ਪਏ ਸਨ। ਪੰਜਾਬ ਦੀ ਜੰਤਾ ਆਪਣੇ ਆਪ ਨੂੰ ਅੰਗਰੇਜ਼ਾਂ ਦੀ ਗੁਲਾਮੀ ਹੇਠ ਦੇਖ ਦੇਖ ਅਪਣੇ ਭਾਗਾਂ ਤੇ ਅੱਥਰੂ ਕੇਰ ਰਹੀ ਸੀ। ਜਿਸ ਦਾ ਧਿਆਨ ਕਦੇ ਕਦੇ ਬਨਾਰਸ ਅਤੇ ਚੁਨਾਰ ਦੇ ਕਿਲਿਆਂ ਵਿਚ ਨਜ਼ਰ ਬੰਦ ਹੋਏ ਸ਼ੇਰਾਂ ਵੱਲ ਜਾਂਦਾ ਸੀ। ਪੰਜਾਬੀਆਂ ਦੇ ਦਿਲਾਂ ਵਿਚ ਇਹ ਖਿਆਲ ਦੌੜਦਾ ਸੀ, ਕਿ ਜੇ ਕਿਤੇ ਨਜ਼ਰ ਬੰਦ ਤੇ ਕੈਦੀ ਸਰਦਾਰਾਂ ਨੂੰ ਮੌਕਾ ਮਿਲ ਜਾਏ ਤਾਂ ਹੋ ਸਕਦਾ ਹੈ ਕਿ ਉਹ ਆਪਣੀ ਮਾਤ ਭੂਮੀ ਨੂੰ ਸੁਤੰਤ੍ਰ ਕਰਾਣ ਬਦਲੇ ਕੋਈ ਸ਼ਲਾਘਾ ਯੋਗ ਕਦਮ ਚੁਕਣ, ਜਿਸ ਕਰਕੇ ਪੰਜਾਬ ਦੇ ਸ਼ਾਹੀ ਕਿਲੇ ਤੇ ਫੇਰ ਸੁਤੰਤ੍ਰਤਾ ਦਾ ਨਿਸ਼ਾਨ ਝੁਲਦਾ ਦਿੱਸੇ। ਪ੍ਰੰਤੂ ਉਨ੍ਹਾਂ ਦੀਆਂ ਇਹ ਆਸਾਂ ਮਿਟੀ ਵਿਚ ਮਿਲ ਗਈਆਂ, ਜਦ ਕਿ ੧੮੫੭ ਈ: ਦੇ ਸੁਤੰਤ੍ਰਤਾ ਸੰਗ੍ਰਾਮ ਦੀ ਮਾਰੂ ਕਾਂਗ ਵਿਚ ਰੁੜ੍ਹੀ ਜਾਂਦੀ ਅੰਗ੍ਰੇਜ਼ੀ ਰਾਜ ਦੀ ਬੇੜੀ ਨੂੰ ਬਚਾ ਕੇ ਬੰਨੇ ਲਾਣ ਦੀ ਖੇਡ ਉਨ੍ਹਾਂ ਹੀ ਸ੍ਰਦਾਰਾਂ ਨੇ ਖੇਡੀ, ਜਿਨ੍ਹਾਂ ਵਲੋਂ ਉਸ ਦੇ ਡਬੋਏ ਜਾਣ ਦੀ ਆਸ ਕੀਤੀ ਜਾਂਦੀ ਸੀ। ਉਸ ਵੇਲੇ ਸਿਖ ਸ੍ਰਦਾਰਾਂ ਨੇ ਬਰਤਾਨਵੀ ਫ਼ਰੇਬ ਦਾ ਸ਼ਿਕਾਰ ਹੁੰਦਿਆਂ ਹੋਇਆਂ ਅੰਗ੍ਰੇਜ਼ ਦੇ ਪੱਖ, ਅਤੇ ਹਿੰਦੁਸਤਾਨੀਆਂ ਦੇ ਵਿਰੋਧ ਵਿਚ ਤਲਵਾਰ ਦਾ ਸ਼ਰਮਨਾਕ ਜੌਹਰ ਦਿਖਾਇਆ। ਕਿੰਨੀ ਲੱਜਾ ਦੀ ਗੱਲ ਹੈ, ਕਿ ਜਿਨ੍ਹਾਂ ਸ੍ਰਦਾਰਾਂ ਨੇ ੧੮੪੯ ਈ: ਤੋਂ ਪਹਿਲੋਂ ਅੰਗ੍ਰੇਜ਼ਾਂ ਨਾਲ ਲੜਨ ਅਤੇ ਪੰਜਾਬ ਨੂੰ ਸੁਤੰਤ੍ਰ ਰਖਣ ਦਾ ਪੁਰਸ਼ਾਰਥ ਕਰਨ ਦੇ ਦੋਸ਼ ਵਿਚ ਆਪਣੀਆਂ ਜਾਗੀਰਾਂ ਤਕ ਜ਼ਬਤ ਕਰਵਾ ਲਈਆਂ, ਪਰ ਆਪਣੀ ਖਾਲਸਈ ਸ਼ਾਨ ਨੂੰ ਵੱਟਾ ਨਾ ਲਗਣ ਦਿੱਤਾ, ਉਨ੍ਹਾਂ ਨੇ ਹੀ ਸੱਤਾਂ ਸੱਤਾਂ ਅੱਠਾਂ ਅੱਠਾਂ ਸਾਲਾਂ ਦੀਆਂ ਕੈਦਾਂ ਭੁਗਤਣ ਉਪ੍ਰੰਤ ਅੰਗ੍ਰੇਜ਼ੀ ਰਾਜ ਦੇ ਗੁਲ ਹੁੰਦੇ ਹੋਏ ਦੀਵੇ ਨੂੰ ਅਪਣੇ ਖ਼ੂਨ ਦਾ ਤੇਲ ਪਾਕੇ ਸੁਰਜੀਤ ਕੀਤਾ, ਜਿਸਦੇ ਇਨਾਮ ਵਿਚ ਜਾਗੀਰਾਂ ਤੇ ਇਨਾਮ ਪ੍ਰਾਪਤ ਕਰਕੇ ਉਹ ਅੰਗ੍ਰੇਜ਼ੀ ਰਾਜ ਭਗਤਾਂ ਦੀ ਮੂਹਰਲੀ ਕਤਾਰ ਵਿਚ ਆਣ ਖਲੋਤੇ।

ਖ਼ਾਲਸਾ ਦੀਵਾਨ ਲਾਹੌਰ, ਜੋ ਸੰਨ ੧੮੯੮ ਈ: ਵਿਚ ਦੇਸ਼ ਦੀਆਂ ਸਮੂਹ ਸਿੰਘ ਸਭਾਵਾਂ ਦਾ ਪ੍ਰਤੀਨਿਧ ਹੋਣ ਦੀ ਹੈਸੀਅਤ ਵਿਚ ਆਪਣੇ ਆਪ ਨੂੰ ਪੰਥ ਮੰਨਦਾ ਸੀ, ਉਨ੍ਹਾਂ ਸ੍ਰਦਾਰਾਂ ਦੀ ਉਸ ਕਰਤੂਤ ਤੇ ਸ਼ਰਮਿੰਦਾ ਹੋਣ ਦੀ ਥਾਂ ਮਾਨ ਕਰਦਾ ਹੋਇਆ ਅਪਣੇ ਇਕ ਐਡਰੈਸ ਵਿਚ ਲਿਖਦਾ ਹੈ, ਕਿ "ਸਿਖਾਂ ਨੇ ਅਪਣੀ ਪਿਛਲੀ ਹੋਣੀ ਨੂੰ ਉਕਾ ਹੀ ਵਿਸਾਰਦਿਆਂ ਹੋਇਆਂ ਆਪਣੀਆਂ ਜਿੰਦੜੀਆਂ ਬ੍ਰਤਾਨਵੀ ਤਾਜ ਦੇ ਬਦਲੇ ਕੁਰਬਾਨੀ ਦੇ ਹੋਮ ਕੁੰਡ ਵਿਚ ਭਸਮੀਭੂਤ ਕਰ ਦਿਤੀਆਂ, ਅਤੇ ਇਸ ਤਾਜ ਨੂੰ ਕਾਇਮ ਰਖਣ ਦੇ ਮਨੋਰਥ ਨਾਲ ਸਪਾਰਟਾ ਕੌਮ ਦੇ ਬਹਾਦੁਰਾਂ ਵਾਂਗ ਏਸ ਗੱਲ ਤੇ ਅਮਲ ਕਰਦਿਆਂ ਹੋਇਆਂ ਨਾਮਣਾ ਖੱਟਿਆ ਕਿ—"ਜਿਤੋ ਯਾ ਮਰੋ।"*

ਅੰਗਰੇਜ਼ੀ ਰਾਜ ਨੂੰ ਕਾਇਮ ਰੱਖਣ ਦੇ ਪ੍ਰਯੋਜਨ ਨਾਲ ਸੰਨ ੧੮੫੭ ਈ: ਵਿਚ ਮਾਰੇ ਗਏ ਸਿੱਖਾਂ ਦੀ ਬੀਰਤਾ ਤੇ ਮਾਨ ਕਰਦੇ ਹੋਏ ਇਹ ਅੰਗਰੇਜ਼

*ਐਡਰੇਸ ਦੀ ਟਰੂ ਕਾਪੀ ਦਾ ਪੰਨਾ ੨੪

ਪੂਜਕ ਨੇਤਾ ਲਿਖਦੇ ਹਨ-"ਅਸੀਂ ਉਹਨਾਂ ਸਿੱਖ ਰਈਸਾਂ ਨੂੰ ਕਿਥੋਂ ਲਭੀਏ ਜੋ ੧੮੫੦ ਈ: ਵਿਚ ਬ੍ਰਤਾਨਵੀ ਤਾਜ ਵਿਖੇ ਹੀਰਿਆਂ ਵਾਂਗ ਚਮਕਦੇ ਸਨ, ਅਤੇ ਕਿਥੇ ਹਨ ਉਹ ਨੌਜਵਾਨ ਸਿਖ ਜੋ ੧੮੫੭ ਵਿਚ ਬ੍ਰਤਾਨਵੀ ਲਾਭਾਂ ਖਾਤਿਰ ਆਪਣੀਆਂ ਕੁਰਬਾਨੀਆਂ ਦੇਣ ਲਈ ਇਕ ਦਮ ਇਕੱਠੇ ਹੋ ਗਏ ਸਨ।

੧੮੫੭ ਵਿਖੇ ਸਿਖਾਂ ਦੀ ਅੰਗਰੇਜ਼ ਭਗਤੀ ਨੂੰ ਪ੍ਰਗਟ ਕਰਦੇ ਹੋਏ ਇਹ ਚੌਧਰੀ ਲਿਖਦੇ ਹਨ-"ਸਿਖ ਬੜੀਆਂ ਕਠਿਨ ਪ੍ਰੀਖਿਆਵਾਂ ਵਿਚ ਦੀ ਸ਼ਾਨਦਾਰ ਸਫਲਤਾ ਨਾਲ ਲੰਘੇ ਹਨ। ਉਹਨਾਂ ਨੇ ੧੮੫੭ ਦੀ ਦੁਖ ਦਾਇਕ ਅਤੇ ਇਤਿਹਾਸਕ ਘੜੀ ਵਿਚ ਆਪਣੇ (ਅੰਗਰੇਜ਼) ਬਾਦਸ਼ਾਹ ਬਦਲੇ ਆਪਣੀ ਕੁਰਬਾਨੀ ਦਾ ਸ਼ਾਨਦਾਰ ਰੀਕਾਰਡ ਪੇਸ਼ ਕਰਦਿਆਂ ਹੋਇਆਂ ਵਫ਼ਾਦਾਰੀ ਦਾ ਐਲਾਨੀਆ ਸਬੂਤ ਦਿਤਾ।

(ਅੰਗਰੇਜ਼ਾਂ ਲਈ) "ਇਹ ਸਮਾਂ ਬੜਾ ਭਿਆਨਕ ਸੀ। ਸਰਕਾਰ ਹਿੰਦ ਉਸ ਸਮੇਂ ਅਜੇਹੇ ਨਾਜ਼ਕ ਦੌਰ ਵਿਚ ਦੀ ਲੰਘ ਰਹੀ ਸੀ ਜੋ ਉਸ ਦੇ (ਹਿੰਦੁਸਤਾਨ ਵਿਚ) ਕਾਇਮ ਹੋਣ ਤੋਂ ਲੈਕੇ ਉਸ ਵਕਤ ਤਕ ਉਸ ਨੇ ਕਦੇ ਵੀ ਨਹੀਂ ਦੇਖਿਆ ਸੀ। ਸਿਖ ਉਸ ਵੇਲੇ (ਅੰਗ੍ਰੇਜ਼ੀ ਸਰਕਾਰ ਲਈ) ਮਰਦ ਮੈਦਾਨ ਬਣਕੇ ਡਟੇ। ਅਸੀਂ ਉਨ੍ਹਾਂ ਸਿਖਾਂ ਦੀ ਉਸ ਸਮੇਂ ਦੀ ਵਫ਼ਾ-ਦਾਰੀ ਨੂੰ ੩੧ ਅਗਸਤ ੧੮੮੭ ਦੇ ਸਿਵਲ ਮਿਲਟਰੀ ਗਜ਼ਟ ਵਿਚ ਛਪੇ ਇਕ ਲੇਖ ਨਾਲੋਂ ਵਧੇਰੇ ਚੰਗਾ ਨਹੀਂ ਪ੍ਰਗਟ ਕਰ ਸਕਦੇ। ਇਸ ਲਈ ਏਥੇ ਉਸ ਦਾ ਹਵਾਲਾ ਪੇਸ਼ ਕਰਦੇ ਹਾਂ:-

-"ਇਹ ਸਮਾਂ ਬੜਾ ਨਾਜ਼ਕ ਸੀ। ਜੇਹੜੀ ਫੌਜ ਅੰਗ੍ਰੇਜ਼ ਅਫਸਰਾਂ ਨੇ ਕਾਇਮ ਕੀਤੀ ਅਰ ਉਨ੍ਹਾਂ ਨੇ ਪੜ੍ਹ ਪੁਖਤਾ ਕੀਤੀ, ਉਸਨੇ ਉਨ੍ਹਾਂ ਦੇ ਵਿਰੁੱਧ ਹੀ ਬਗਾਵਤ ਕਰ ਦਿਤੀ, ਅਤੇ ਇਹ ਇਰਾਦਾ ਕਰ ਲਿਆ ਕਿ ਹਿੰਦੁਸਤਾਨ ਵਿਚੋਂ ਅੰਗ੍ਰੇਜ਼ੀ ਨਸਲ ਦੀਆਂ ਜੜ੍ਹਾਂ ਇਉਂ ਪੁਟ ਦਿਤੀਆਂ ਜਾਣ, ਜਿਵੇਂ ਪਿਛਲੇ ਸਮੇਂ ਵਿਚ ਪਰਸ ਰਾਮ ਨੇ (ਖਤ੍ਰੀ ਬੰਸ ਦੇ ਨਾਸ ਕਰਨ ਦਾ ਜਤਨ ਕੀਤਾ ਸੀ"।

"ਇਸ ਲਈ ਉਨ੍ਹਾਂ ਨੇ ਦਿੱਲੀ ਵੱਲ ਨੂੰ ਧਾਈ ਕੀਤੀ, ਜਿਥੇ ਉਹ ਉਸ ਮੁਗ਼ਲ ਦੇ ਪਰਛਾਵੇਂ ਗਿਰਦ ਜਮ੍ਹਾਂ ਹੋ ਗਈਆਂ ਜੋ ਉਨ੍ਹਾਂ ਨੂੰ ਝੂਠੀਆਂ ਆਸਾਂ ਅਰ ਝੂਠੇ ਇਕਰਾਰਾਂ ਨਾਲ ਵਰਗਲਾਂਦਾ ਹੋਇਆ ਕਹਿ ਰਿਹਾ ਸੀ ਕਿ ਉਸ ਦੀ ਬਾਦਸ਼ਾਹੀ ਬਹਾਲ ਹੋ ਜਾਏਗੀ

"ਅਜੇਹੇ ਸਮੇਂ ਵਿਚ ਦ੍ਰਿੜ੍ਹ ਤੇ ਸਥਿਰ ਰਹਿਣਾ ਕੋਈ ਮਾਮੂਲੀ ਗਲ ਨਹੀਂ ਸੀ, ਜਦ ਕਿ ਹਰ ਪਲ ਯੂਰਪੀਨ ਤੀਵੀਆਂ ਤੇ ਬੱਚਿਆਂ ਦੀ ਡਰੌਣੀ ਕਤਲਾਮ, ਸੱਜਰੀਆਂ ਮੁਸੀਬਤਾਂ, ਅਰ ਝੂਠੇ ਦੋਸਤਾਂ ਦੀਆਂ ਨੱਸ ਜਾਣ ਦੀਆਂ ਨਵੀਂਆਂ ਖਬਰਾਂ ਔਂਦੀਆਂ ਸਨ। ਤਦ ਕੇਂਦਰੀ ਹਿੰਦ ਦੇ ਵਡੇ ਵਡੇ ਆਗੂਆਂ ਦੀਆਂ ਫੌਜਾਂ ਬਾਗੀਆਂ ਨਾਲ ਜਾ ਮਿਲੀਆਂ ਸਨ ਅਰ ਜਦੋਂ ਸਾਰਾ ਦੇਸ਼ ਅੰਬਾਲੇ ਦੇ ਪਰੇ ਤਕ ਵੀਰਾਨੀ ਅਤੇ ਕਤਲਗਾਹ ਦਾ ਦ੍ਰਿਸ਼ਯ ਪੇਸ਼ ਕਰਦਾ ਸੀ।

"ਅਜੇਹੇ ਸਮੇਂ ਵਿਚ ਸਿੱਖ ਬ੍ਰਤਾਨਵੀ ਰਾਜ ਦੀ ਮਦਦ ਵਾਸਤੇ ਮਰਦ ਬਣਕੇ ਉਠੇ। ਇਸ ਸਮੇਂ ਸਿਖ ਸਰਦਾਰਾਂ ਦੀ ਰਵਸ਼-"ਪੰਜਾਬ ਰਾਜਾਜ਼" ਦੇ ਇਤਿਹਾਸ ਲੇਖਕ ਵਲੋਂ ਚੰਗੀ ਤਰਾਂ ਬਿਆਨ ਕੀਤੀ ਗਈ ਹੈ। ਏਸ ਵਕਤੀ ਸੇਵਾ-ਨੇ ਉਨ੍ਹਾਂ ਨੂੰ ਮਲਕਾਂ ਮਹਾਰਾਣੀ ਦੇ

ਸਭ ਤੋਂ ਵਧੀਕ ਪਿਆਰੇ ਅਤੇ ਵਫ਼ਾਦਾਰ ਸਰਦਾਰਾਂ ਵਿਚ ਸਭ ਤੋਂ ਅਗਲੀ ਕਤਾਰ ਵਿਚ ਲਿਆ ਖੜਿਆਂ ਕੀਤਾ।"

ਉਪ੍ਰਕਤ ਹਵਾਲੇ ਜਿਸ ਐਡਰੈਸ ਵਿਚੋਂ ਪੇਸ਼ ਕੀਤੇ ਗਏ ਹਨ ਉਸ ਤੇ ਦੇਸ਼ ਦੇ ਹੇਠ ਲਿਖੇ ਸ਼ਹਿਰਾਂ ਦੀਆਂ ੨੫ ਸਿੰਘ ਸਭਾਵਾਂ ਦੇ ੪੯ ਪ੍ਰਤੀਨਿਧਾਂ ਦੇ ਦਸਖ਼ਤ ਮੌਜੂਦ ਹਨ :–

(੧) ਸਿੰਘ ਸਭਾ ਲਹੌਰ, (੨) ਲੁਦਿਹਾਨਾ, (੩) ਸਿਆਲਕੋਟ, (੪) ਫੀਰੋਜ਼ਪੁਰ, (੫) ਖੇਮਾਣੋਂ, (੬) ਲੋਧਰਾਂ, (੭) ਤਰਨਤਾਰਨ, (੮) ਰਾਜਪੁਰਾ, (੯) ਹੁਸ਼ਿਆਰਪੁਰ, (੧੦) ਖੰਨਾ, (੧੧) ਮਘਿਆਣਾ, (੧੨) ਪਟਿਆਲਾ, (੧੩) ਅੰਬਾਲਾ, (੧੪) ਸ਼ਿਮਲਾ, (੧੫) ਸਲੌਦੀ, (੧੬) ਡੰਡਪੁਰ, (੧੭) ਰੋਪੜ, (੧੮) ਮੋਦੇ, (੧੯) ਚਮਕੌਰ ਸਾਹਿਬ, (੨੦) ਜਾਲੰਧਰ, (੨੧) ਕੁਇਟਾ ਬਿਲੋਚਸਤਾਨ, (੨੨) ਭਿੰਡਰ, (੨੩) ਕਾਲਕਾ, (੨੪) ਅਜਮੇਰ ਅਤੇ (੨੫) ਸੱਖਰ ਸਿੰਧ।

ਇਨ੍ਹਾਂ ਵਿਚੋਂ ਪਹਿਲੇ ਤਿੰਨ ਖਾਲਸਾ ਦੀਵਾਨ ਲਹੌਰ ਦੀ ਐਗਜ਼ੇਕਟਿਵ ਦੇ ਮਿੰਬਰ ਅਰ ਅਹੁਦੇਦਾਰ ਹਨ।

(੧) ਸ: ਅਤਰ ਸਿੰਘ ਕੇ. ਸੀ. ਆਈ. ਈ. ਸਰਪ੍ਰਸਤ ਖਾਲਸਾ ਦੀਵਾਨ।

(੨) ਸ੍ਰ: ਧਰਮ ਸਿੰਘ ਰਈਸ ਘਰਜਾਖ ਗੁਜਰਾਂਵਾਲਾ, ਪ੍ਰਧਾਨ)।

(੩) ਭਾਈ ਜਵਾਹਰ ਸਿੰਘ ਮੀਤ ਪ੍ਰਧਾਨ।

ਸਿੰਘ ਸਭਾਵਾਂ ਦੇ ਇਨ੍ਹਾਂ ੪੯ ਪ੍ਰਤੀਨਿਧਾਂ ਦੇ ਹੇਠ ਪੰਜਾਹਵਾਂ ਦਸਖਤ ਖ਼ਾਲਸਾ ਦੀਵਾਨ ਦੇ ਚੀਫ ਸਕੱਤ੍ਰ ਭਾਈ ਗੁਰਮੁਖ ਸਿੰਘ ਜੀ ਦਾ ਹੈ, ਜੋ ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸ਼੍ਰੋਮਣੀ ਵਰਕਰ ਸਨ।

ਸਿਖ ਰਾਜ ਦੀ ਸਮਾਪਤੀ ਤੋਂ ਪਿਛਲੇ ਨਾਲ ਲਗਦੇ ਅੱਠਾਂ ਸਾਲਾਂ ਵਿਚ ਸਿਖ ਸ੍ਰਦਾਰਾਂ ਦੀ ਅੰਗ੍ਰੇਜ਼ ਵਫਾਦਾਰੀ ਅਤੇ ਗੁਲਾਮਾਨਾ ਜ਼ਿਹਨੀਯਤ ਨੂੰ ਜਿਨ੍ਹਾਂ ਸ਼ਬਦਾਂ ਵਿਚ ਫ਼ਖ਼ਰ ਨਾਲ਼ ਬਿਆਨ ਕੀਤਾ ਗਿਆ, ਅਤੇ ਉਸ ਦੇ ਇਨਾਮ ਵਿਚ ਕੁਛ ਪ੍ਰਾਪਤ ਕਰਨ ਲਈ ਹਾੜੇ ਤੇ ਤਰਲੇ ਕੱਢੇ ਗਏ ਹਨ, ਉਨ੍ਹਾਂ ਨੂੰ ਜਿਨਾਂ ਵੀ ਲੱਜਾ ਪ੍ਰਦਕ ਸਮਝ ਲਿਆ ਜਾਏ ਥੋੜਾ ਹੈ। ਆਪਣੇ ਆਪ ਨੂੰ ਸਿੱਖ ਕੌਮ ਦੇ ਨੇਤਾ ਮੰਨਣ ਵਾਲੇ ਇਹ ਸੱਜਨ ਮਹਾਰਾਜਾ ਦਲੀਪ ਸਿੰਘ ਜੀ ਨੂੰ ਰਾਜ ਦਾ ਝੂਠਾ ਮੁਦਈ ਕਹਿੰਦੇ ਹੋਏ ਲਿਖਦੇ ਹਨ :–

"ਉਨ੍ਹਾਂ (ਸਿਖ ਸ੍ਰਦਾਰਾਂ) ਨੇ ਦਲੀਪ ਸਿੰਘ ਦੇ ਝੂਠੇ ਦਾਵਿਆਂ ਨੂੰ ਮੰਨਣ ਤੋਂ ਨਾਂਹ ਕਰ ਦਿਤੀ ਹੈ। ਉਨ੍ਹਾਂ ਨੇ ਚੰਗੀ ਤਰਾਂ ਪ੍ਰਗਟ ਕਰ ਦਿਤਾ ਹੈ, ਕਿ ਉਹ ਆਪਣੇ ਉਤੇ ਬ੍ਰਤਾਨਵੀ ਰਾਜ ਨੂੰ ਦੇਖਕੇ ਕਿੰਨੇ ਸੰਤੁਸ਼ਟ ਹਨ। (ਸਿਖ) ਕੌਮ ਉਤੇ ਇਸ ਗਲ ਲਈ ਇਤਬਾਰ ਕਰਨਾ ਚਾਹੀਦਾ ਹੈ, ਕਿ ਵਿਦਯਾ ਅਤੇ ਹੋਰ ਲੁੜੀਂਦੇ ਸਾਧਨਾਂ ਦੀ ਬਹੁਤ ਭਾਰੀ ਥੁੜ ਅਤੇ ਲੋੜ ਦੇ ਹੁੰਦਿਆਂ ਹੋਇਆਂ ਵੀ ਉਹ ਅੰਗ੍ਰੇਜ਼ੀ ਰਾਜ ਦੇ ਅਧੀਨ ਹੀ ਫਲ ਫੂਲ ਸਕਦੇ ਹਨ ਅਤੇ ਜਦੋਂ ਉਹ ਆਪਣੀ ਵਰਤਮਾਨ ਦਸ਼ਾ ਦਾ ਮੁਕਾਬਲਾ ਅਪਣੀ ਉਸ ਹਾਲਤ ਨਾਲ ਕਰਦੇ ਹਨ, ਜੋ ਉਨ੍ਹਾਂ ਦੀ ਸਿਖ ਹਕੂਮਤ ਦੇ ਅਧੀਨ ਰਹਿੰਦਿਆਂ ਸੀ, ਉਹ ਦੇਖਦੇ ਹਨ ਕਿ ਉਨ੍ਹਾਂ ਨਾਲ ਅੰਗਰੇਜ਼ ਚੰਗਾ ਸਲੂਕ ਕਰਦੇ ਹਨ। ਪਿਛਲੇ ਇਤਿਹਾਸ ਨੂੰ ਇਕ ਪਾਸੇ ਰਖਦਿਆਂ ਹੋਇਆਂ 'ਵਰਤਮਾਨ ਦੇਸੀ ਰਿਆਸਤਾਂ ਇਸ ਗਲ ਨੂੰ ਸਿਧ ਕਰਦੀਆਂ ਹਨ ਕਿ ਕਿਸੇ ਰਿਆਸਤ ਵਿਚ ਸਿਖਾਂ ਦਾ

ਹੌਂਸਲਾ ਨਹੀਂ ਵਧਾਇਆ ਗਿਆ। ਉਨ੍ਹਾਂ ਨਾਲ ਸਦਾ ਹੀ ਲਾ ਪ੍ਰਵਾਹੀ ਅਤੇ ਘ੍ਰਿਣਾ ਭਰਿਆ ਸਲੂਕ ਰਵਾ ਰੱਖਿਆ ਗਿਆ ਹੈ। ਇਕ ਥੋੜੀ ਜੇਹੀ ਝਲਕ ਹੀ ਇਹ ਪ੍ਰਗਟ ਕਰ ਦੇਵੇਗੀ, ਕਿ ਵਡੀਆਂ ਅਸਾਮੀਆਂ ਖਾਸ ਕਰਕੇ ਸਿਵਲ ਵਿਚ ਕਿਸੇ ਸਿਖ ਰਿਆਸਤ ਵਿਚ ਸਿਖਾਂ ਨੂੰ ਕੇਵਲ ਤੀਜਾ ਹਿਸਾ ਵੀ ਪ੍ਰਾਪਤ ਨਹੀਂ ਹੈ, ਪਰੰਤੂ ਅੰਗਰੇਜ਼ੀ ਰਾਜ ਵਿਚ ਉਨ੍ਹਾਂ ਨਾਲ ਦੂਜੇ ਲੋਕਾਂ ਦੇ ਮੁਕਾਬਲੇ ਤੇ ਬ੍ਰਾਬਰ ਦਾ ਸਲੂਕ ਕੀਤਾ ਜਾਂਦਾ ਹੈ, ਅਰ ਸਿਵਲ ਅਤੇ ਫ਼ੌਜ ਦੇ ਕੁਛ ਸਤਿਕਾਰ ਯੋਗ ਅਹੁਦੇ ਉਨ੍ਹਾਂ ਸਿਖਾਂ ਨੂੰ ਦਿਤੇ ਗਏ ਹਨ, ਜੋ ਉਨ੍ਹਾਂ ਦੇ ਯੋਗ ਹਨ।

(੩) "ਸਿਖਾਂ ਤੋਂ ਬਿਨਾਂ ਹੋਰ ਕਿਸੇ ਕੌਮ ਯਾ ਮਜ਼੍ਹਬ ਨੂੰ ਅਜੇਹੀਆਂ ਪ੍ਰੀਖਿਆਵਾਂ ਨਹੀਂ ਦੇਣੀਆਂ ਪਈਆਂ......ਮੁਗ਼ਲਾਂ ਅਤੇ ਪੇਸ਼ਵਾ ਲੋਕਾਂ ਦਾ ਕੋਈ ਵਾਰਸ ਨਹੀਂ ਹੈ, ਜੋ ਉਨ੍ਹਾਂ ਦੋਹਾਂ ਕੌਮਾਂ ਨੂੰ ਅਪਨੀ ਵੱਨੀਂ ਵਰਗਲਾ ਸਕੇ, ਪਰੰਤੂ ਦਲੀਪ ਸਿੰਘ ਰੂਸੀ ਸਾਜ਼ ਬਾਜ਼ ਦੀ ਮਦਤ ਨਾਲ ਸਿਖਾਂ ਨੂੰ ਖੁਲੇ ਤੌਰ ਤੇ ਅਪਣੀ ਵਲ ਨੂੰ ਸੱਦ ਰਿਹਾ ਹੈ। ਸਿਖ ਉਸਨੂੰ ਝੂਠਾ ਦਾਵੇਦਾਰ ਸਮਝਦੇ ਹਨ। ਉਹ ਅਪਣੀ ਮਲਕਾਂ ਮਹਾਰਾਣੀਂ ਵਾਸਤੇ ਮਰ ਮਿਟਣਗੇ, ਪਰ ਉਸ ਦਲੀਪ ਸਿੰਘ ਦਾ ਕਦੀ ਵੀ ਆਪਣੇਂ ਬਾਦਸ਼ਾਹ ਦੀ ਹੈਸੀਅਤ ਵਿਚ ਸੁਆਗਤ ਕਰਨ ਲਈ ਤਿਆਰ ਨਹੀਂ ਹਨ। (ਪੰਨਾਂ ੨੪)

ਅੰਗਰੇਜ਼ੀ ਰਾਜ ਦੇ ਮੁਕਾਬਲੇ ਤੇ ਅਪਣੀਂ ਸਿਖ ਹਕੂਮਤ ਅਰ ਸਿਖ ਰਿਆਸਤਾਂ ਦੀ ਨਖੇਧੀ ਕਰਦੇ ਹੋਏ ਉਸ ਵੇਲੇ ਦੇ ਇਹ ਸਿਖ ਨੇਤਾ ਲਾਰਡ ਡਫਰਨ ਨੂੰ ਕਹਿੰਦੇ ਹਨ:—"ਜੇ ਉਨ੍ਹਾਂ ਦੀ ਭੁੱਖ, ਉਹਨਾਂ ਦੀਆਂ ਲੋੜਾਂ ਅਤੇ ਕਮਜ਼ੋਰੀਆਂ ਮੇਹਰਬਾਨੀ ਕਰਕੇ ਦੂਰ ਕਰ ਦਿਤੀਆਂ ਗਈਆਂ ਤਾਂ ਉਹ ਦੌਲਤਮੰਦ, ਸ਼ਾਇਸਤਾ, ਮੁਹੱਜ਼ਬ, ਅਕਲਮੰਦ, ਵਿਦਵਾਨ ਅਤੇ ਮਜ਼ਬੂਤ ਹੋ ਜਾਣਗੇ, ਅਤੇ ਸਦਾ ਲਈ ਹਿੰਦੁਸਤਾਨ ਵਿਚ ਅੰਗ੍ਰੇਜ਼ੀ ਰਾਜ ਦੇ ਸਭਤੋਂ ਵਧੀਕ ਰਾਜ ਭਗਤ ਰਹਿਣਗੇ।"

(ਪੰਨਾ ੨੫)

ਐਡਰੈਸ ਦੀਆਂ ਉਤੇ ਦਿਤੀਆਂ ਸਤਰਾਂ ਵਿਚ ਸਿਖ ਪੰਥ ਦੇ ਆਪੇ ਬਣੇ ਆਗੂਆਂ ਨੇ ਮਹਾਰਾਜ ਦਲੀਪ ਸਿੰਘ ਦੇ ਜਿਸ ਸੱਦੇ ਵਲ ਇਸ਼ਾਰਾ ਕੀਤਾ ਹੈ, ਉਸ ਨਾਲ ਸਬੰਧ ਰਖਣ ਵਾਲੀ ਉਸ ਚਿਠੀ ਦਾ ਹਵਾਲਾ ਪੇਸ਼ ਕਰਨਾ ਪਾਠਕਾਂ ਦੀ ਦਿਲਚਸਪੀ ਦਾ ਕਾਰਨ ਹੋਵੇਗਾ, ਜੋ ਮਹਾਰਾਜਾ ਨੇ ਇਨ੍ਹਾਂ ਸਿੱਖ ਸਰਦਾਰਾਂ ਨੂੰ ਪੰਥ ਦੇ ਮੁਖੀਏ ਸਮਝ ਕੇ ਲਿਖੀ ਸੀ:—

## ਮ: ਦਲੀਪ ਸਿੰਘ ਦੀ ਚਿੱਠੀ*

ਲੰਡਨ

੨੫ ਮਾਰਚ ੧੮੮੬

ਮੇਰੇ ਪਿਆਰੇ ਦੇਸ ਵਾਸੀਓ!

ਭਾਰਤ ਵਿਚ ਆਕੇ ਰਹਿਣ ਅਤੇ ਵੱਸਣ ਦੀ ਮੇਰੀ ਇਛਾ ਨਹੀਂ ਸੀ। ਪਰ ਸਤਿਗੁਰੂ ਸਭ ਦੇ ਵਿਧਾਤਾ ਹਨ। ਉਹ ਅਸਾਂ ਸਭਨਾਂ ਨਾਲੋਂ ਵਡੇ ਸ਼ਕਤੀ ਵਾਨ ਹਨ। ਮੈਂ ਉਸ ਦਾ ਭੁਲਾ ਹੋਇਆ ਜੀਵ ਹਾਂ। ਮੇਰੀ ਇਛਾ ਨਾਂ ਹੋਣ ਪਰ ਵੀ ਮੈਂ ਸਤਿਗੁਰੂ ਦੇ ਹੁਕਮ ਅੰਦਰ ਇੰਗਲੈਂਡ ਤਿਆਗ ਭਾਰਤ ਵਿਚ ਆਵਾਂਗਾ ਤੇ ਸਧਾਰਨ ਰੂਪ ਵਿਚ ਵਸਾਂਗਾ ਮੈਂ ਸਤਿਗੁਰੂ ਦੀ ਇਛਾ ਦੇ

(ਬਾਕੀ ਦੇਖੋ ਸਫਾ ੩੩)

*ਟ੍ਰੈਕਟ ਸਿੰਘ ਸਭਾ ਲਹਿਰ ਡਾਕਟਰ ਜਗਜੀਤ ਸਿੰਘ ਤਰਨ ਤਾਰਨ। ਪੰਨਾ ੫੮—੬੧

Science Section

# ਸਾਇੰਸ ਸੈਕਸ਼ਨ

## ਤਾਰਿਆਂ ਦੇ ਸ਼ਹਿਰ STAR CITIES

ਡਾਇਰੀ ਦਾ ਪਹਿਲਾ ਭਾਗ ਸਮਾਪਤ ਹੋਣ ਵਾਲਾ ਹੈ, ਕੇਵਲ ਦੋ ਚਾਰ ਵਰਕੇ ਹੀ ਬਾਕੀ ਹਨ, ਇਸ ਵਿੱਚ ਸਾਡੀ ਪ੍ਰਿਥਵੀ ਦੀ ਜਨਮ ਕਹਾਣੀ ਹੈ, ਪਰ ਅਸੀਂ ਇਸ ਨੂੰ ਏਥੇ ਵਰਨਣ ਨਹੀਂ ਕਰ ਰਹੇ, ਠੀਕ ਸਮਾਂ ਆਵਣ ਤੇ ਇਸ ਦਾ ਜ਼ਿਕਰ ਕਰਾਂਗੇ। ਹੁਣ ਸਮਾਂ ਬਹੁਤ ਥੋੜਾ ਹੈ ਅਤੇ ਡਾਇਰੀ ਦਾ ਕਾਫੀ ਹਿੱਸਾ ਬਾਕੀ ਹੈ, ਤਾਂ ਤੇ ਆਓ ਛੇਤੀ ੨ ਬਾਕੀ ਦੇ ਵਰਕੇ ਵੀ ਫਰੋਲ ਲਈਏ। ਹਿਸਾਬਦਾਨ ਦੇ ਆਪਣੇ ਕਮਰੇ ਵਿੱਚ ਆਉਣ ਤੋਂ ਪਹਿਲੇ ਇਹ ਡਾਇਰੀ ਉਸ ਦੀ ਮੇਜ਼ ਤੇ ਰਖ ਦੇਣੀ ਯੋਗ ਹੈ। ਏਹ ਕੁਝ ਖਪਤੀ ਜਹੇ ਹੁੰਦੇ ਹਨ। ਐਵੇਂ ਨਿਕੀ ਜਿਹੀ ਗਲ ਤੇ ਵਿਗੜ ਜਾਂਦੇ ਹਨ। ਇਹ ਡਾਇਰੀ ਕਿਸੇ ਇਕ ਆਦਮੀ ਦੀ ਲਿਖੀ ਹੋਈ ਨਹੀਂ, ਬਲਕਿ ਹਿਸਾਬਦਾਨਾਂ ਦੀ ਨਸਲ-ਬਾ-ਨਸਲ ਜੀਵਨ ਘਾਲਣਾ ਦਾ ਨਚੋੜ ਹੈ।

ਅਗਰ ਅਸੀਂ ਇਕ ਸੌ ਸਾਲ ਪਹਿਲੋਂ ਇਸ ਡਾਇਰੀ ਨੂੰ ਦੇਖਦੇ ਤਾਂ ਪਹਿਲੇ ਭਾਗ ਤੋਂ ਬਾਦ ਵਰਕੇ ਕੋਰੇ ਹੀ ਮਿਲਦੇ। ਉਸ ਵੇਲੇ ਤਕ ਖੋਜ ਸਿਰਫ ਸੂਰਜ ਦੇ ਪ੍ਰਵਾਰ ਤਕ ਹੀ ਪੂਰੀ ਹੋਈ ਸੀ। ਬਾਕੀ ਸਿਰਫ ਖਿਆਲੀ ਦੌੜਾਂ ਹੀ ਸਨ, ਲੇਕਿਨ ਅੱਜ ਇਹ ਸਾਇੰਸ ਬਹੁਤ ਅਗੇ ਵਧ ਚੁਕੀ ਹੈ। ਹੁਣ ਅਸੀਂ ਦਾਹਵੇ ਨਾਲ ਕਹਿ ਸਕਦੇ ਹਾਂ ਕਿ ਸਾਡੀ ਪ੍ਰਿਥਵੀ ਇਸ ਬ੍ਰਹਿਮੰਡ ਵਿੱਚ ਅਕੱਲੀ ਨਹੀਂ ਹੈ ਬਲਕਿ ਇਸ ਵਰਗੇ ਨੌ-ਸਿਆਰੇ ਹੋਰ ਵੀ ਹਨ। ਇਹ ਸਾਰੇ ਰਲਕੇ ਸੂਰਜ ਦਾ ਪ੍ਰਵਾਰ ਸਦਾਉਂਦੇ ਹਨ।

---

(ਸਫਾ ੩੨ ਦੀ ਬਾਕੀ)

ਸਾਹਮਣੇ ਸਿਰ ਨਿਵਾਉਂਦਾ ਹਾਂ। ਉਸ ਦੀ ਜੋ ਮਰਜ਼ੀ ਹੈ ਓਹੀ ਹੋਵੇਗਾ।

ਪਿਆਰੇ ਖਾਲਸਾ ਜੀ! ਮੈਂ ਅਪਣੇ ਵਡਿਆਂ ਦਾ ਧਰਮ ਤਿਆਗ ਕੇ ਪਰਾਇਆ ਮਤ ਗ੍ਰਹਿਣ ਕਰਨ ਲਈ ਆਪ ਜੀ ਤੋਂ ਖਿਮਾਂ ਮੰਗਦਾ ਹਾਂ। ਕਿਉਂਕਿ ਮੈਨੂੰ ਜਦੋਂ ਈਸਾਈ ਬਣਾਇਆ ਗਿਆ ਸੀ, ਮੇਰੀ ਉਮਰ ਓਦੋਂ ਬਹੁਤ ਛੋਟੀ ਸੀ। ਮੈਂ ਬੰਬਈ ਪੁਜਕੇ ਸਿਖ ਧਰਮ ਗ੍ਰਹਿਣ ਕਰ ਲਵਾਂਗਾ, ਤੇ ਸ੍ਰੀ ਗੁਰੂ ਨਾਨਕ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਿਆ ਦਾ ਪਾਲਨ ਕਰਾਂਗਾ।

ਮੇਰੀ ਬਹੁਤ ਇਛਾ ਹੋਣ ਪਰ ਵੀ ਮੈਂ ਪੰਜਾਬ ਪੁਜਕੇ ਤੁਹਾਨੂੰ ਨਹੀਂ ਮਿਲ ਸਕਾਂਗਾ। ਇਸ ਵਾਸਤੇ ਇਹ ਚਿੱਠੀ ਲਿਖਣ ਤੇ ਲਾਚਾਰ ਹੋਇਆ ਸੀ। ਮਹਾਰਾਣੀ ਵਿਕਟੋਰੀਆ ਵਿਚ ਮੇਰੀ ਜੋ ਪਰਮ ਭਗਤੀ ਸੀ, ਮੈਂ ਉਸ ਦਾ ਉਚਿਤ ਫਲ ਪਾ ਲਿਆ ਹੈ। ਸਤਿਗੁਰੂ ਜੀ ਦੀ ਇਛਾ ਪੂਰਨ ਹੋਵੇ। ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ। ਪਿਆਰੇ ਦੇਸ ਵਾਸੀਓ! ਮੈਂ ਹਾਂ ਤੁਹਾਡਾ

ਆਪਣਾ ਮਾਸ ਤੇ ਲਹੂ
ਦਲੀਪ ਸਿੰਘ

ਇਸ ਟੱਬਰ ਦਾ ਵਾਧਾ ਇਕ ਨਵੇਕਲੀ ਜਹੀ ਬਸਤੀ ਵਿੱਚ ਹੈ। ਏਹੋ ਬਸਤੀ ਤਾਰਿਆਂ ਦੇ ਸ਼ਹਿਰ (Star City) ਵਿੱਚ ਇਕ ਛੋਟੇ ਜਿਹੇ ਮੈਂਬਰ ਦੀ ਹੈਸੀਯਤ ਰੱਖਦੀ ਹੈ। ਏਸ ਤੋਂ ਛੁੱਟ ਇਸ ਤਾਰਿਆਂ ਦੇ ਸ਼ਹਿਰ ਵਿਚ ਹੋਰ ਅਨਗਿਣਤ ਤਾਰੇ ਅਤੇ ਸੌ ਕੁ ਦੇ ਲਗ ਭਗ ਤਾਰਿਆਂ ਦੀਆਂ ਟੋਲੀਆਂ ਹਨ। ਏਥੇ ਹੀ ਬਸ ਨਹੀਂ, ਵੀਹ ਲਖ (੨,੦੦੦,੦੦੦) ਦੇ ਕਰੀਬ ਤਾਰਿਆਂ ਦੇ ਸ਼ਹਿਰ ਲੱਭੇ ਜਾ ਚੁਕੇ ਹਨ। ਇਥੇ ਵੀ ਬੱਸ ਨਹੀਂ, ਜਿਵੇਂ ੨ ਦੂਰੇਡੀ ਮਾਰ ਵਾਲੀਆਂ ਦੂਰਬੀਨਾਂ ਈਜਾਦ ਹੁੰਦੀਆਂ ਜਾਂਦੀਆਂ ਹਨ ਤਿਵੇਂ ੨ ਆਦਮੀ ਦੀ ਅੱਖ ਵਧੇਰੇ ਉਘੜਦੀ ਜਾਂਦੀ ਅਤੇ ਸੋਹਜੀ ਵੱਧਦੀ ਹੈ। ਇਸ ਸੋਹਜੀ ਦੇ ਨਾਲ ਬ੍ਰਹਿਮੰਡ ਦੀਆਂ ਹੋਰ ਨਵੀਆਂ ਚੀਜ਼ਾਂ ਤੇ ਨਜ਼ਰ ਪੈਂਦੀ ਹੈ। ਇਸ ਨਵੀਨਤਾ ਨਾਲ ਹੀ ਜੀਵਨ ਦਾ ਆਨੰਦ ਹੈ, ਜੇ ਨਵੀ-ਨਤਾ ਜਗ ਵਿਚੋਂ ਉੱਡ ਜਾਵੇ ਤਾਂ ਜੀਵਨ ਇਕ ਸਾਦਾ ਤੇ ਫਿੱਕਾ ਜਿਹਾ ਹੋ ਜਾਇਗਾ, ਅਤੇ ਜਗ ਵਿੱਚ ਸਿਰਫ "ਜ਼ਿੰਦਾ-ਮੁਰਦੇ" ਹੀ ਰਹਿ ਜਾਣਗੇ ਜੋ ਮਸ਼ੀਨ ਦੇ ਪੁਰਜ਼ਿਆਂ ਵਾਂਗੂੰ ਆਪੇ ਆਪਣਾ ਬੱਧਾ ਕੰਮ ਕਰਦੇ ਹੋਏ ਇਕ ਦਿਨ ਮਸ਼ੀਨ ਬੰਦ ਹੋਣ ਤੇ ਯਾ ਪੁਰਜ਼ੇ ਦੇ ਘਸਕੇ ਨਿਕੰਮੇ ਹੋ ਜਾਨ ਤੇ ਸੁੱਟ ਦਿਤੇ ਜਾਣਗੇ। ਅਜ ਜਗ ਵਿੱਚ ਨਵੀਨਤਾ ਹੈ, ਤਾਂਤੇ ਆਓ ਅਸੀਂ ਆਪਣੀ ਬਸਤੀ (Solar System) ਤੋਂ ਬਾਹਰਲੇ ਤਾਰਿਆਂ ਨੂੰ ਜ਼ਰਾ ਨੇੜਿਓਂ ਦੇਖੀਏ।

## ਤਾਰੇ STARS

ਸਾਡੀ ਪ੍ਰਿਥਵੀ ਜਿਸ ਤਾਰਿਆਂ ਦੇ ਸ਼ਹਿਰ (Star City) ਦੀ ਮੈਂਬਰ ਹੈ ਉਸ ਵਿੱਚ ਹਰ ਕਿਸਮ ਦੇ ਤਾਰੇ ਮੌਜੂਦ ਹਨ। ਸਭ ਤੋਂ ਛੋਟਾ ਤਾਰਾ ਸਾਡੀ ਪ੍ਰਿਥਵੀ ਜੇਡਾ ਹੈ। ਇਸ ਦੇ ਮੁਕਾਬਲੇ ਵਿੱਚ ਸਾਡੀ ਬਸਤੀ ਦਾ ਸਰਦਾਰ (ਸੂਰਜ) ਵਡਾ ਜਾਪਦਾ ਹੈ, ਅਤੇ ਇੰਜ ਭਾਸਨ ਲਗਦਾ ਹੈ, ਜਿਵੇਂ ਇਹ ਸਾਰੇ ਸ਼ਹਿਰ (ਤਾਰਿਆਂ ਦੇ ਸ਼ਹਿਰ) ਦਾ ਵੀ ਪੈਂਚ ਜਾਂ ਪਰਧਾਨ ਹੈ। ਪਰ ਕਾਹਲੀ ਨਹੀਂ ਚੰਗੀ ਹੋਂਦੀ ਭਾਈ! ਆਪਾਂ ਪਹਿਲੋਂ ਸਾਰੀ ਡਾਇਰੀ ਤਾਂ ਫੋਲ ਲਈਏ ਤਾਂ ਦੇਖੀ ਜਾਊ, ਪੈਂਚ ਵੀ ਥਾਪ ਲਵਾਂਗੇ।

ਏਸ ਸ਼ਹਿਰ ਵਿਚ ਕੁਝ ਵਡੇ ਤਾਰੇ ਵੀ ਮੌਜੂਦ ਹਨ। ਏਹ ਇਤਨੇ ਵਡੇ ਹਨ ਕਿ ਕਈ ਲਖਾਂ ਸੂਰਜ ਇਹਨਾਂ ਵਿਚ ਸਮਾ ਸਕਦੇ ਹਨ। ਅਗਰ ਸੂਰਜ ਨੂੰ ਇਕ ਫੁਟਬਾਲ ਜੇਡਾ ਸਮਝੀਏ ਤਾਂ ਸਭ ਤੋਂ ਛੋਟਾ ਤਾਰਾ ਇਕ ਮਟਰ ਦੇ ਦਾਨੇ ਦੇ ਬਰਾਬਰ ਹੋਵੇਗਾ, ਅਤੇ ਸਭ ਤੋਂ ਵੱਡਾ ਤਾਰਾ ਇੱਕ ਲੰਬੇ ਚੌੜੇ ਪੰਡਾਲ ਦੇ ਬਰਾਬਰ ਹੈ।

ਤਾਰੇ ਵੀ ਕਈ ਰੰਗਾਂ ਦੇ ਹੋਂਦੇ ਹਨ, ਜਿਸ ਤਰਾਂ ਅਗਰ ਇਕ ਲੋਹੇ ਦੇ ਟੁਕੜੇ ਨੂੰ ਗਰਮ ਕਰੀਏ ਤਾਂ ਉਹ ਪਹਿਲੇ ਹਲਕੇ ਲਾਲ ਰੰਗ ਤੇ ਆਉਂਦਾ ਹੈ, ਜਰਾ ਹੋਰ ਗਰਮ ਕਰਨ ਤੇ ਉਸਦਾ ਰੰਗ ਗੂਹੜਾ ਲਾਲ ਹੋ ਜਾਂਦਾ ਹੈ, ਇਸ ਤੋਂ ਵਧੇਰੇ ਗਰਮ ਹੋਣ ਤੇ ਪਿਲੱਤਨ ਤੇ ਆਉਂਦਾ ਹੈ ਅਤੇ ਅਖੀਰ ਵਿੱਚ ਸਫੇਦ ਹੋ ਜਾਂਦਾ ਹੈ। ਇਸੇ ਤਰਾਂ ਤਾਰਿਆਂ ਦੀ ਵਖਰੀ ੨ ਗਰਮਾਇਸ਼ (Temperature) ਹੋਣ ਕਰਕੇ ਇਹਨਾਂ ਦੇ ਰੰਗ ਵੀ ਵਖੋ ਵਖ ਹਨ। ਹਲਕ ਲਾਲ ਰੰਗ ਤੋਂ ਲੈਕੇ ਸਫੇਦ ਰੰਗ ਤਕ ਸਾਰੇ ਭਾ (Shades) ਮਿਲਦੇ ਹਨ।

ਤਾਰਿਆਂ ਦੇ ਭਾਰ ਵਿੱਚ ਕੋਈ ਬਹੁਤਾ ਫ਼ਰਕ ਨਹੀਂ, ਪਰ ਫੇਰ ਵੀ, ਇਕ ਖੰਬ ਤੋਂ ਲੈਕੇ ਇਕ ਫੁਟਬਾਲ ਦੇ ਭਾਰ ਜਿਨਾਂ ਫਰਕ ਜ਼ਰੂਰ

ਮਿਲਦਾ ਹੈ। ਤਾਰਿਆਂ ਦਾ ਭਾਰ ਕਿਸੇ ਤੱਕੜੀ ਜਾਂ ਕੰਡੇ ਨਾਲ ਨਹੀਂ ਤੋਲਿਆ ਜਾਂਦਾ ਬਲਕਿ ਕਸ਼ਸ਼ ਦੇ ਕਾਨੂੰਨ ਨੂੰ (Law of Gravitation) ਨਾਲ ਜੋੜਿਆ ਜਾਂਦਾ ਹੈ। ਇਸ ਗੁਰ ਦਾ ਵਿਸਥਾਰ ਨਾਲ ਅਸੀਂ ਅਗੇ ਜ਼ਿਕਰ ਕਰ ਚੁੱਕੇ ਹਾਂ। ਤਾਰਿਆਂ ਦੀ ਕੈਂਡਲ ਪਾਵਰ (Candal Power) ਵਿਚ ਕਾਫੀ ਫਰਕ ਹੈ। ਅਗਰ ਸਭ ਤੋਂ ਮੱਧਮ ਤਾਰਾ ਇਕ ਜੁਗਨੂੰ ਸਮਝੀਏ ਤਾਂ ਸਭ ਤੋਂ ਚਮਕਦਾਰ ਤਾਰਾ ਇਕ ਵਡੀ ਸਰਚਲਾਈਟ (Search Light) ਦੇ ਬਰਾਬਰ ਹੋਵੇਗਾ।

੧੦੦ ਵਿਚੋਂ ੯੦ ਤਾਰੇ ਵਿਚਕਾਰਲੇ ਜਿਹੇ ਮੇਲ ਦੇ ਹਨ। ਨਾ ਬਹੁਤ ਹਲਕੇ ਤੇ ਨਾ ਬਹੁਤ ਭਾਰੇ, ਦਰਮਿਆਨੀ ਜਿਹੀ ਚਮਕ, ਅਤੇ ਵਿਚਕਾਰਲਾ ਜਿਹਾ ਜੁੱਸਾ। ਸਾਡੀ ਬਸਤੀ ਦਾ ਸੂਰਜ ਵੀ ਵਿਚਕਾਰਲੀ ਟੋਲੀ ਵਿਚ ਆਉਂਦਾ ਹੈ। ਇਸ ਨੇ ਨਾਂ ਤਾਂ ਭਾਰ ਵਿੱਚ, ਨਾ ਚਮਕ ਵਿੱਚ ਅਤੇ ਨਾ ਹੀ ਗਰਮਾਇਸ਼ (Temperature) ਵਿਚ ਕੋਈ ਨਾਮ ਪੈਦਾ ਕੀਤਾ ਹੈ। ਇਹ ਦੀ ਗਿਣਤੀ ਸ਼ਹਿਰ ਦੀ ਆਮ ਵਸੋਂ ਵਿਚ ਹੀ ਹੁੰਦੀ ਹੈ। ਇਸ ਦੀ ਹਾਲਤ ਬਿਲਕੁਲ ਉਸੇ ਤਰ੍ਹਾਂ ਹੈ ਜਿਸ ਤਰਾਂ ਕਿ ਇਕ ਪਿੰਡ ਦੇ ਪੈਂਚ ਦੀ ਹੁੰਦੀ ਹੈ। ਜਿਨਾਂ ਚਿਰ ਤਾਂ ਪਿੰਡ ਵਿਚ ਰਹੇ ਉਨ੍ਹਾਂ ਚਿਰ ਸੁਘੜ ਸੁਜਾਨ, ਪਰ ਜਦ ਸ਼ਹਿਰ ਵਿਚ ਆਵੇ ਤਾਂ ਉਥੋਂ ਦੇ ਅਕਲਮੰਦਾਂ ਅਗੇ ਉਸ ਦੀ ਬੁੱਧੀ ਕੰਮ ਨਹੀਂ ਕਰਦੀ, ਤਾਂਤੇ ਇਸ ਨੂੰ ਸ਼ਹਿਰ ਦਾ ਪੈਂਚ ਥਾਪਨਾ ਯੋਗ ਨਹੀਂ।

## ਤਾਰਿਆਂ ਦੀਆਂ ਟੋਲੀਆਂ–
(GLOCULAR CLUSTERS)

ਕੁਝ ਤਾਰਿਆਂ ਨੇ ਰਲ ਕੇ ਵੱਡੀਆਂ ੨ ਟੋਲੀਆਂ ਬਨਾ ਲਈਆਂ ਹਨ ਅਤੇ ਇਹ ਟੋਲੀਆਂ ਵਖਰੇ ੨ ਡੇਰਿਆਂ ਵਿੱਚ ਨਿਵਾਸ ਰਖਦੀਆਂ ਹਨ। ਤੁਸਾਂ ਸ਼ਹਿਦ ਦੀਆਂ ਮੱਖੀਆਂ ਦਾ ਛੱਤਾ ਤਕਿਆ ਹੋਵੇਗਾ। ਬਹੁਤ ਸਾਰੀਆਂ ਮੱਖੀਆਂ ਤਾਂ ਛੱਤੇ ਉਤੇ ਬੈਠ ਜਾਂਦੀਆਂ ਹਨ, ਅਤੇ ਕੁਝ ਛੱਤੇ ਦੇ ਆਲੇ ਦੁਵਾਲੇ ਉਡਦੀਆਂ ਰਹਿੰਦੀਆਂ ਹਨ। ਬਿਲਕੁਲ ਇਸੇ ਪਰਕਾਰ ਏਹ ਤਾਰਿਆਂ ਦੀਆਂ ਟੋਲੀਆਂ ਹੋਂਦੀਆਂ ਹਨ। ਇਹ ਇਕ ਚਪੇਤਲੀ ਜਗ੍ਹਾ ਵਿਚ ਇਕੱਠੇ ਨਹੀਂ ਹੋਂਦੇ ਸਗੋਂ ਇਕ ਕੁਲਚੇ ਦੀ ਸ਼ਕਲ ਵਰਗੀ ਜਗ੍ਹਾ ਵਿਚ ਨੇੜੇ ਨੇੜੇ ਢੁਕ ਢੁਕ ਕੇ ਬਹਿੰਦੇ ਹਨ। ਕੁਲਚੇ ਦੇ ਕੇਂਦਰ ਵਿੱਚ ਤਾਰੇ ਜ਼ਿਆਦਾ ਹੁੰਦੇ ਹਨ ਅਤੇ ਬਾਹਰਵਾਰ ਉਸਤੋਂ ਘੱਟ।

ਇਸ ਕਿਸਮ ਦੀਆਂ ਤਾਰਿਆਂ ਦੀਆਂ ਟੋਲੀਆਂ ੧੦੦ ਦੇ ਲਗ ਭਗ ਲੱਭੀਆਂ ਜਾਂ ਚੁਕੀਆਂ ਹਨ। ਹਿਸਾਬਦਾਨ ਦਸਦੇ ਹਨ ਕਿ ਇਸ ਤੋਂ ਵਧੇਰੇ ਟੋਲੀਆਂ ਇਸ ਤਾਰਿਆਂ ਦੇ ਸ਼ਹਿਰ ਵਿਚ ਨਹੀਂ ਹਨ। ਇਹਨਾਂ ੧੦੦ ਟੋਲੀਆਂ ਵਿੱਚ ਕੇਵਲ ਪੰਜ ਛੇ ਬਗੈਰ ਦੂਰਬੀਨ ਦੇ ਨਜ਼ਰ ਔਂਦੀਆਂ ਹਨ। ਸਭ ਤੋਂ ਨੇੜੇ ਵਾਲੀ ਟੋਲੀ ਸਾਥੋਂ ੧੯,੪੦੦ ਰੌਸ਼ਨੀ ਦੇ ਸਾਲ (Light years) ਦੂਰ ਹੈ। ਸਭ ਤੋਂ ਦੁਰੇਡੀ ਟੋਲੀ ੧,੯੫,੦੦੦ ਰੋਸ਼ਨੀ ਦੇ ਸਾਲਾਂ ਦੇ ਲਗ ਭਗ ਹੈ। ਇਸ ਫਾਸਲੇ ਦਾ ਅੰਦਾਜ਼ਾ ਲਾਨਾ ਬਹੁਤ ਮੁਸ਼ਕਿਲ ਹੈ। ਅਗਰ ਅਸੀਂ ਰੋਸ਼ਨੀ ਦੀ ਰਫਤਾਰ ਅਰਥਾਤ ੬੭ ਕਰੋੜ ਮੀਲ ਫੀ ਘੰਟੇ ਨਾਲ ਹਵਾ ਵਿਚ

ਉਡੀਏ ਤਾਂ ਅਸੀਂ ੧,੮੫,੦੦੦ ਸਾਲਾਂ ਦੀ ਦਿਨ ਰਾਤ ਮੇਹਨਤ ਨਾਲ ਬਿਸ ਟੋਲੀ ਤੇ ਅੱਪੜ ਸਕਾਂਗੇ। ਪਰ ਇਨਸਾਨ ਦੀ ਏਨੀ ਆਯੂ ਕਿਥੇ ! ਏਨੇ ਚਿਰ ਵਿੱਚ ਤਾਂ ਮਨੁਖ ਜਾਤੀ ਦੀਆਂ ੬੦੦ ਨਸਲਾਂ, ਜੰਮ ਜੀ ਕੇ, ਮਰ ਚੁਕਦੀਆਂ ਹਨ ਅਤੇ ਕਈ ਰਾਜਧਾਨੀਆਂ ਦੀ ਸ਼ਾਨੋ-ਸ਼ੌਕਤ ਦਾ ਸੂਰਜ ਆਕਾਸ਼ ਵਿੱਚ ਚਮਕਨ ਤੋਂ ਬਾਦ ਹਮੇਸ਼ਾ ਲਈ ਛਿਪ ਜਾਂਦਾ ਹੈ। ੧,੮੫,੦੦੦ ਰੋਸ਼ਨੀ-ਦੇ-ਸਾਲ । ਉਫ਼! ਕਿੰਨਾ ਲੰਬਾ ਅਰਸਾ ਹੈ । ਆਓ, ਤੁਸਾਂ ਨੂੰ ਇਕ ਹੋਰ ਤਮਾਸ਼ਾ ਦਸੀਏ । ਵਾਯੂ ਦੇ ਮੋਢਿਆਂ ਤੇ ਸਵਾਰ ਹੋਕੇ ਚਲੋ ਇਸ ਟੋਲੀ ਨੂੰ ਲਾਗੇ ਜਾਕੇ ਤਕੀਏ !.............................. ਏਥੋਂ ਦੇ ਵਸਨੀਕ ਤਾਂ ਭਲੇ ਪੁਰਸ਼ ਜਾਪਦੇ ਹਨ। ਏਹਨਾਂ ਕੋਲੋਂ ਦੂਰਬੀਨ ਮੰਗ ਲਈਏ, ਤੇ ਜ਼ਰਾ ਆਪਨੀ ਪ੍ਰਿਥਵੀ ਵੰਨੇ ਵੇਖੀਏ..............ਏਡੀ ਤਾਕਤ ਵਾਲੀ ਦੂਰਬੀਨ ਦੇ ਹੁੰਦਿਆਂ ਸੁੰਦਿਆਂ ਵੀ ਸਾਡੀ ਪ੍ਰਿਥਵੀ ਇਕ ਮਟਰ ਦੇ ਦਾਨੇ ਦੇ ਤੁੱਲ ਭਾਸਦੀ ਹੈ, ਅਤੇ ਓਹ ਦੇਖੋ ਖ਼ਸਖਸ ਦੇ ਦਾਨੇ ਜੇਡੀਆਂ ਕਰੋੜਾਂ ਹੀ ਚੀਜ਼ਾਂ ਇਸ ਉਤੇ ਰੀਂਗ-ਦੀਆਂ ਨਜ਼ਰ ਔਂਦੀਆਂ ਹਨ। ਇਹ ਹੈ ਸਾਡੀ ਮਨੁੱਖ ਜਾਤੀ, ਜਿਸ ਦਾ ਦਾਅਵਾ ਹੈ ਕਿ ਕਰਤਾਰ ਦੀ ਸਾਰੀ ਰਚਨਾ ਕੇਵਲ ਇਸ ਦੇ ਪਰਚਾਵੇ ਲਈ ਹੀ ਬਣਾਈ ਗਈ ਹੈ। ਜ਼ਰਾ ਇਸ ਤੋਂ ਵੱਡੀ ਦੂਰਬੀਨ ਨਾਲ ਤੱਕੋ, ਤਾਂ ਆਦਮੀ ਸਾਫ ਚਲਦੇ ਫਿਰਦੇ ਨਜ਼ਰ ਔਣਗੇ, ਪਰ ਤੁਸਾਂ ਨੂੰ ਅਜ ਕਲ ਦੀ ਲੜਾਈ ਦਾ ਨਕਸ਼ਾ ਨਜ਼ਰ ਨਹੀਂ ਪਵੇਗਾ ਬਲਕਿ ਇਤਹਾਸ ੧,੮੫,੦੦੦ ਸਾਲ ਪਲਟਾ ਖਾ ਜਾਵੇਗਾ, ਤੇ ਉਸ ਵਕਤ ਦੇ ਹਾਲਾਤ ਨਜ਼ਰ ਔਣਗੇ ਜਦ ਆਦਮੀ ਅਤੇ ਜਾਨਵਰ ਵਿਚ ਤਮੀਜ਼ ਕਰਨੀ ਮੁਸ਼ਕਲ ਸੀ। (ਭਾਵੇਂ ਅਜ ਕਲ ਵੀ ਕਈ ਵਾਰੀ ਮਨੁੱਖਾਂ ਢੋਰਾਂ ਨਾਲ ਵਾਹ ਪੈਂਦਾ ਹੈ, ਜਿਨ੍ਹਾਂ ਨੂੰ ਨਾ ਤੇ ਆਦਮੀ ਕਹਿ ਸਕੀਦਾ ਹੈ ਅਤੇ ਨਾ ਜਾਨਵਰ) ਅਗਰ ਸਾਡੀ ਆਯੂ ਕਾਫੀ ਲੰਬੀ ਹੋਵੇ ਅਤੇ ਅਸੀਂ ਇਸ ਦੂਰਬੀਨ ਥਾਨੀਂ ਧਰਤੀ ਵੰਨੇ ਦੇਖਦੇ ਰਹੀਏ ਤਾਂ ਮਾਨੁਸ਼ ਜਾਤੀ ਦਾ ਸਾਰਾ ਇਤਹਾਸ ਇਕ ਸਿਨੇਮਾਂ ਦੀ ਫਿਲਮ ਵਾਂਗੂ ਸਾਡੀਆਂ ਅੱਖਾਂ ਅੱਗੋਂ ਗੁਜ਼ਰ ਜਾਵੇਗਾ। ਸਾਡੇ ਇਤਹਾਸ ਦਾ ਪੂਰਾ ਪੂਰਾ ਰਿਕਾਰਡ ਮੌਜੂਦ ਨਹੀਂ ਹੈ, ਕਿਤੋਂ ੨ ਇਸ ਲੜੀ ਵਿੱਚ ਕਾਫੀ ਤੋਂ ਜ਼ਿਆਦਾ ਮਨਕੇ ਗੁੰਮ ਹਨ ਅਤੇ ਇਤਹਾਸਕਾਰਾਂ ਦਾ ਜੀਵਨ ਨਸਲ-ਬਾ-ਨਸਲ ਇਸੇ ਖੋਜ ਵਿੱਚ ਬਤੀਤ ਹੋ ਰਿਹਾ ਹੈ। ਚੰਗਾ ਹੋਂਦਾ ਜੇ ਆਪਾਂ ਕਿਸੇ ਇਤਹਾਸਕਾਰ ਨੂੰ ਨਾਲ ਲਈ ਔਂਦੇ ਅਤੇ ਉਹ ਆਪਣੀ ਮਾਲਾ ਦੇ ਮਨਕੇ ਪੂਰੇ ਕਰ ਲੈਂਦਾ।

## ਤਾਰਿਆਂ ਦੇ ਸ਼ਹਿਰ STAR CITIES

ਹੁਣ ਤਕ ਅਸੀਂ ਕੇਵਲ ਉਸ ਤਾਰਿਆਂ ਦੇ ਸ਼ਹਿਰ ਦਾ ਜ਼ਿਕਰ ਕਰਦੇ ਆਏ ਹਾਂ ਜਿਸ ਵਿਚ ਸਾਡੀ ਧਰਤੀ ਦਾ ਨਿਵਾਸ ਹੈ, ਕਿਉਂਕਿ ਏਸ ਸ਼ਹਿਰ ਦੇ ਵਸਨੀਕ ਹੋਣ ਕਰਕੇ ਅਸੀਂ ਇਸ ਬਾਰੇ ਬਹੁਤ ਕੁਝ ਜਾਨਦੇ ਹਾਂ। ਇਸ ਅਸਗਾਹ ਦੇਸ਼ (Space) ਵਿੱਚ ਹੋਰ ਤਾਰਿਆਂ ਦੇ ਸ਼ਹਿਰ ਵੀ ਮੌਜੂਦ ਹਨ, ਪਰ ਉਹ ਸਾਥੋਂ ਦੂਰ, ਬਹੁਤ ਦੂਰ ਹਨ । ਸਭ ਤੋਂ ਲਾਗਲਾ ਸ਼ਹਿਰ ੭,੫੦,੦੦੦ ਰੋਸ਼ਨੀ ਦੇ ਸਾਲ ਦੂਰ ਹੈ। ਇਸ ਫਾਸਲੇ ਦਾ ਅੰਦਾਜ਼ਾ ਮੁਸ਼ਕਿਲ ਹੀ ਨਹੀਂ ਬਲਕਿ ਅਸੰਭਵ ਹੈ। ਅੰਦਾਜ਼ਾ ਲਗੇ ਵੀ ਕਿਵੇਂ

ਸਕਦਾ ਹੈ। ਜਦ ਦਾ ਮਨੁੱਸ਼ ਜਾਤੀ ਨੇ ਜਨਮ ਲੀਤਾ ਹੈ, ਯਾ ਐਉਂ ਕਹੋ ਜਦ ਬਾਬਾ ਆਦਮ ਅਤੇ ਅੱਮਾਂ ਹਵਾ ਇਸ ਪ੍ਰਿਥਵੀ ਤੇ ਆਏ, ਓਦੋਂ ਦੀਆਂ ਰੋਸ਼ਨੀ ਦੀਆਂ ਰਿਸ਼ਮਾਂ (Ray's of Light) ਇਸ ਸ਼ਹਿਰ ਤੋਂ ਚੱਲੀਆਂ ਹੋਈਆਂ ਅਜੇ ਤਕ ਸਾਡੇ ਪਾਸ ਨਹੀਂ ਪਹੁੰਚੀਆਂ। ਮਾਨੁੱਸ਼ ਜਾਤੀ ਦੇ ਜਨਮ ਦਿਹਾੜੇ, ਸਾਡੇ ਗਵਾਂਢੀ ਸ਼ਹਿਰਾਂ ਵਲੋਂ ਜੋ ਮਾਨਪੱਤ੍ਰ ਅਤੇ ਸੁਗਾਤਾਂ ਭੇਜੀਆਂ ਗਈਆਂ ਸਨ ਉਹ ਅਜੇ ਤਕ ਅੱਪੜੀਆਂ ਨਹੀਂ। ਕਾਸ਼! ਅਸੀਂ ਦੇਖ ਸਕਦੇ ਕਿ ਓਹ ਸੁਗਾਤਾਂ ਕਿੰਨੀਆਂ ਸੁੰਦਰ ਹਨ, ਅਤੇ ਉਸ ਸ਼ਹਿਰ ਦੇ ਵਾਸੀ ਕਿਹੜੀ ਜ਼ਬਾਨ ਵਿੱਚ ਲਿਖ ਸਕਦੇ ਹਨ। ਸਾਡੀਆਂ ਔਨ ਵਾਲੀਆਂ ਨਸਲਾਂ ਵੀ ਇਸ ਸ਼ੁਭ ਦਿਹਾੜੇ ਦਾ ਬੜੀ ਬੇਹਬਲਤਾ ਨਾਲ ਇੰਤਜ਼ਾਰ ਕਰਨਗੀਆਂ।

ਇਸ ਤਰ੍ਹਾਂ ਦੇ ੨੦,੦੦,੦੦੦ ਦੇ ਕਰੀਬ ਸ਼ਹਿਰ ਲੱਭੇ ਜਾ ਚੁਕੇ ਹਨ, ਅਤੇ ਸਭ ਤੋਂ ਦੁਰੇਡਾ ਸ਼ਹਿਰ ਸਿਰਫ ੨,੫੦,੦੦੦,੦੦੦ ਰੋਸ਼ਨੀ-ਦੇ-ਸਾਲ ਦੂਰ ਹੈ। ਏਹਨਾਂ ਦਾ ਵਜ਼ਨ ਵੀ ਜੋੜਿਆ ਜਾ ਚੁਕਾ ਹੈ, ਸਾਡੇ ਸੂਰਜ ਨਾਲੋਂ ਕਈ ਖਰਬਾਂ ਗੁਨਾ ਭਾਰੀ ਹਨ।

## ਤਾਰਿਆਂ ਦੀ ਗਿਨਤੀ

ਨਿੱਖਰੀ ਹੋਈ ਰਾਤ ਹੈ, ਗੂਹੜੇ ਨੀਲੇ ਗਲੀਚੇ ਉਤੇ ਚੰਦਰਮਾਂ ਆਪਣੀ ਸੈਨਾ ਸਮੇਤ ਬਿਰਾਜਮਾਨ ਹੈ। ਜਿਸ ਤਰਫ ਦੇਖੋ ਤਾਰਿਆਂ ਦੀ ਫੌਜ ਹੈ। ਕੀ ਤੁਸੀਂ ਦਸ ਸਕਦੇ ਹੋ ਕਿ ਇਹਨਾਂ ਦੀ ਗਿਨਤੀ ਕਿੰਨੀ ਹੋਵੇਗੀ ?.......ਹਾਂ, ਤਾਂ, ਮੈਂ ਤਾਰਿਆਂ ਦੀ ਗਿਨਤੀ ਹੀ ਪੁੱਛੀ ਹੈ। ਸਵਾਲ ਬੜਾ ਫਜ਼ੂਲ ਜੇਹਾ ਲਗਦਾ ਹੈ, ਪਰ ਮੈਂ ਇਹ ਸਵਾਲ ਆਪ ਨਹੀਂ ਘੜਿਆ, ਏਹ ਲਫਲ-ਬ-ਲਫਜ਼ ਡਾਇਰੀ ਵਿਚ ਮੌਜੂਦ ਹੈ। ਇਸ ਸਵਾਲ ਦਾ ਆਮ ਤੌਰ ਤੇ ਜਵਾਬ ਇਸ ਪ੍ਰਕਾਰ ਹੁੰਦਾ ਹੈ:–"ਆਸਮਾਨ ਵਿੱਚ ਏਨੇ ਤਾਰੇ ਹਨ ਜਿਨੇ ਰੇਤ ਦੇ ਦਾਨੇ, ਯਾ ਜਿਨੇ ਭੇਡ ਦੇ ਵਾਲ।" ਪਰ ਆਓ ਵੇਖੀਏ ਹਿਸਾਬਦਾਨ ਦੀ ਡਾਇਰੀ ਕੀ ਆਖਦੀ ਹੈ।

ਇਕ ਤੇਜ਼ ਨਜ਼ਰ ਵਾਲਾ ਆਦਮੀ ਬਗੈਰ ਕਿਸੇ ਦੂਰਬੀਨ ਦੇ, ਸਿਰਫ ੩੦੦੦ ਦੇ ਕਰੀਬ ਤਾਰੇ ਦੇਖ ਸਕਦਾ ਹੈ, ਅਤੇ ਦੁਨੀਆਂ ਦੀ ਸਭ ਤੋਂ ਵਡੀ ਦੂਰਬੀਨ ਦੀ ਮਦਦ ਨਾਲ, ੧,੫੦੦,੦੦੦,੦੦੦, ਦੇ ਲਗ ਭਗ ਤਾਰੇ ਨਜ਼ਰ ਆਉਂਦੇ ਹਨ। ਏਸ ਤੋਂ ਵਡੀ ਦੂਰਬੀਨ ਬਨੌਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਓਹਦੇ ਨਾਲ ਕੁਝ ਵਧੇਰੇ ਤਾਰੇ ਨਜ਼ਰ ਆ ਸਕਨਗੇ, ਪਰ ਇਸ ਤਰ੍ਹਾਂ ਇਹ ਤਾਰੇ ਮੁਕ ਨਹੀਂ ਸਕਦੇ। ਤਾਂ ਤੇ ਦੂਰਬੀਨ ਨਾਲ ਤਾਰੇ ਗਿਣਨਾ ਫ਼ਜ਼ੂਲ ਹੈ। ਤਾਰਿਆਂ ਦੀ ਗਿਣਤੀ ਹਿਸਾਬ ਦੇ ਗੁਰਾਂ (ਫਾਰਮੂਲੇ) ਨਾਲ ਕੀਤੀ ਗਈ ਹੈ। ਭਾਵੇਂ ਤਾਰਿਆਂ ਦੀ ਗਿਨਤੀ ਠੀਕ ੨ ਦਸਨੀ ਮੁਸ਼ਕਿਲ ਹੈ, ਪਰ ਇਹ ੧੫੦,੦੦੦,੦੦੦,-੦੦੦, (ਡੇਢ ਖਰਬ) ਦੇ ਕਰੀਬ ਹੈ।

ਆਓ ਤਾਰਿਆਂ ਦੀ ਗਿਣਤੀ ਦਾ ਅੰਦਾਜ਼ਾ ਕਿਸੇ ਹੋਰ ਤਰਾਂ ਲਾਈਏ। ਅਗਰ ਅਸੀਂ ਵਿਚਕਾਰਲੇ ਜਿਹੇ ਮੇਲ ਦੀ ੧੦੦ ਸਫ਼ੇ ਦੀ ਕਿਤਾਬ ਲਈਏ ਤਾਂ ਉਸਦੇ ੨ ਸਫਿਆਂ ਤੇ ਜਿੰਨੇ ਅੱਖਰ (Letters) ਹੋਣਗੇ, ਇਤਨੇ ਤਾਰੇ ਬਗੈਰ ਦੂਰਬੀਨ ਤੋਂ ਨਜ਼ਰ ਆਉਂਦੇ ਹਨ।

(ਬਾਕੀ ਦੇਖੋ ਸਫਾ ੩੯)

# ਪੰਜਾਬੀ ਸੈਕਸ਼ਨ

## ਪੰਜਾਬ ਦੀ ਬੋਲੀ

(ਆਲਿਮ)

"ਬੋਲੀ ਇਲਾਕੇ ਇਲਾਕੇ ਦੀ ਵੱਖ ਵੱਖ ਹੰਦੀ ਹੈ, ਭਾਈਚਾਰੇ ਭਾਈਚਾਰੇ ਦੀ ਨਹੀਂ। ਜੇਹਾ ਕਿ ਬੰਗਾਲੀ ਬੰਗਾਲ ਦੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਦੀ ਬੋਲੀ ਹੈ। ਇੱਕੁਰ ਹੀ

(ਸਫਾ ੩੭ ਦੀ ਬਾਕੀ)

ਸਾਰੇ ਤਾਰਿਆਂ ਦਾ ਅੰਦਾਜ਼ਾ ਲੌਣ ਵਾਸਤੇ ਸਾਨੂੰ ਐਸੀਆਂ ਕਿਤਾਬਾਂ ਦੀ ਲੋੜ ਪਵੇਗੀ, ਅਤੇ ਇਹਨਾਂ ਕਿਤਾਬਾਂ ਦੇ ਅਖਰਾ ਦੀ ਗਿਣਤੀ ਸਾਡੇ ਬਰਹਮੰਡ ਦੇ ਤਾਰਿਆਂ ਦੇ ਬਰਾਬਰ ਹੋਵੇਗੀ। ਇਸ ਮੁਕਾਬਲੇ ਵਿਚ ਸਾਡੀ ਪ੍ਰਿਥਵੀ, ਇਹਨਾਂ ਦਸ ਲੱਖ ਕਿਤਾਬਾਂ ਵਿਚੋਂ ਕਿਸੇ ਇਕੋ ਕਿਤਾਬ ਦੇ ਦੋ ਵਰਕਿਆਂ ਵਿੱਚ ਇਕ ਰੇਤ ਦੇ ਛੋਟੇ ਜਿਹੇ ਦਾਨੇ ਦੀ ਹਸਤੀ ਰਖਦੀ ਹੈ।

ਏਸ ਰੇਤ ਦੇ ਦਾਨੇ ਤੇ ਨਿਵਾਸ ਕਰਨ ਵਾਲੀ ਮਾਨੁਸ਼ ਜਾਤੀ ਦਾ ਖਿਆਲ ਹੈ, ਕਿ ਬਾਬਾ ਆਦਮ ਅਤੇ ਅੰਮਾਂ ਹੱਵਾ ਦੀ ਸ਼ਾਦੀ ਕਰਨ ਵਾਸਤੇ ਖੁਦਾ ਨੇ ਇਹ ਨੀਲਾ ਸਿਤਾਰਿਆਂ ਜੜਿਆ ਤੰਬੂ ਲਾਇਆ ਸੀ। ਰੌਸ਼ਨੀ ਵਾਸਤੇ ਬਹੁਤ ਸਾਰੇ ਵਡੇ ਛੋਟੇ ਬਿਜਲੀ ਦੇ ਲਾਟੂ ਵੀ ਲਾ ਦਿਤੇ ਸਨ, ਅਤੇ ਇਸ ਤੋਂ ਬਾਦ ਔਣਵਾਲੀਆਂ ਨਸਲਾਂ ਦੀ ਸ਼ਾਦੀ ਵਾਸਤੇ ਤੰਬੂ ਨੂੰ ਉਸੇ ਪ੍ਰਕਾਰ ਲੱਗਾ ਹੀ ਰਹਿਣ ਦਿਤਾ।

ਗੁਜਰਾਤ ਦੀ ਗੁਜਰਾਤੀ ਤੇ ਪੰਜਾਬ ਦੀ ਪੰਜਾਬੀ ਹੈ।......ਹਿੰਦੁਸਤਾਨ ਦੀ ਵਸੋਂ ਦਾ ਕੋਈ ਭਾਗ ਅਜੇਹਾ ਨਹੀਂ ਜਿੱਥੇ ਧਰਮ ਤੇ ਬੋਲੀ ਇੱਕੋ ਹੋਣ। ਬੋਲੀਆਂ ਦੀ ਵੰਡ ਇਲਾਕੇਵਾਰ ਹੈ, ਭਾਈਚਾਰਿਆਂ ਯਾ ਧਰਮ ਅਨੁਸਾਰ ਨਹੀਂ।"

ਇਹ ਵਿਚਾਰ ਭਾਰਤ ਦੇ ਪ੍ਰਧਾਨ ਸ੍ਰੀਯੁਤ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਦੇ ਹਨ। ਪਰ ਪੰਜਾਬੀ ਬਾਬਤ ਪੰਜਾਬ ਦੇ ਬਾਜ਼ੇ ਹਿੰਦੂਆਂ ਦਾ ਰਵੱਯਾ ਡਾਕਟਰ ਸਾਹਿਬ ਦੇ ਉਪ੍ਰੋਕਤ ਮਤ ਤੋਂ ਅੱਡਰਾ ਹੈ। ਇਸਦਾ ਕਾਰਨ ਇਹ ਹੈ ਕਿ ਪੰਜਾਬੀ ਨੂੰ ਉਹ ਧਾਰਮਿਕ ਅਤੇ ਭਾਈਚਾਰਕ ਨੁਕਤਾ ਨਿਗਾਹ ਨਾਲ-ਦੇਖਦੇ ਹੋਏ ਇਸ ਨੂੰ ਸਾਰੇ ਪੰਜਾਬੀਆਂ ਦੀ ਨਹੀਂ ਬਲਕਿ ਕੇਵਲ ਸਿਖਾਂ ਦੀ ਭਾਈਚਾਰਕ ਜਾਂ ਧਾਰਮਿਕ ਬੋਲੀ ਕਰਾਰ ਦਿੰਦੇ ਹਨ। ਏਹੀ ਵਜ੍ਹਾ ਹੈ ਕਿ ਏਸ ਅਭਾਗੇ ਸੂਬੇ ਵਿਚ ਮਾਤ ਬੋਲੀ ਦਾ ਝਗੜਾ ਜੋ ਕਾਫ਼ੀ ਚਿਰ ਤੋਂ ਚਲਿਆ ਹੋਇਆ ਹੈ ਨਿਬੜਨ ਵਿਚ ਨਹੀਂ ਆਉਂਦਾ। ਇਸ ਸਬੰਧ ਵਿਚ ਖੇਦ ਦੀ ਗੱਲ ਤਾਂ ਇਹ ਹੈ ਕਿ ਸਾਡੇ ਬਹੁਤ ਸਾਰੇ ਹਿੰਦੂ ਭਰਾ ਭਾਵੇਂ ਉਹ ਕਿਸੇ ਵੱਡੀ ਤੋਂ ਵੱਡੀ ਪਦਵੀ ਦੇ ਵੀ ਮਾਲਿਕ ਕਿਉਂ ਨਾ ਹੋਣ, ਅਪਣੇ ਪ੍ਰਵਾਰ ਵਿੱਚ ਤਾਂ ਪੰਜਾਬੀ ਬੋਲੀ ਵਿਚ ਹੀ ਗੱਲਾਂ ਬਾਤਾਂ ਕਰਨਗੇ, ਪਰ ਕਿਸੇ ਸਟੇਜ ਉਤੇ ਔਂਦੇ ਹੀ ਗੁੜ੍ਹੀ ਹਿੰਦੀ

ਵਿਚ ਤਕਰੀਰ ਸ਼ੁਰੂ ਕਰ ਦਿੰਦੇ ਹਨ ਜੋ ਸ੍ਰੋਤਿਆਂ ਵਾਸਤੇ ਸਮਝਣੀ ਵੀ ਮੁਸ਼ਕਲ ਹੋ ਜਾਂਦੀ ਹੈ।

ਪਿਛਲੀ ਆਦਮ ਗਿਣਤੀ ਦੇ ਸਮੇਂ ਅਸਾਂ ਦੇਖਿਆ ਕਿ ਕਈ ਪੰਜਾਬੀ ਹਿੰਦੂਆਂ ਨੇ ਏਸ ਗੱਲ ਲਈ ਇਕ ਤਕੜੀ ਮੁਹਿੰਮ ਜਾਰੀ ਕਰ ਦਿਤੀ ਸੀ ਕਿ ਸਾਰੇ ਪੰਜਾਬੀ ਹਿੰਦੂ ਆਪਣੀ ਬੋਲੀ ਹਿੰਦੀ ਲਿਖਾਣ। ਇਸ ਸਿਲਸਿਲੇ ਵਿੱਚ ਕਈ ਥਾਈਂ ਝਗੜੇ ਵੀ ਹੋਏ ਅਤੇ ਜਗਾਧਰੀ ਵਿਖੇ ਕਤਲ ਤਕ ਵੀ ਨੌਬਤ ਪਹੁੰਚੀ ਜੋ ਇਸ ਵਿਸ਼ੇ ਵਿਚ ਇਕ ਡਾਢੀ ਹੀ ਅਫ਼ਸੋਸਨਾਕ ਘਟਨਾ ਕਹੀ ਜਾ ਸਕਦੀ ਹੈ। ਅਸੀਂ ਹਿੰਦੀ ਦੇ ਵਿਰੋਧੀ ਨਹੀਂ ਹਾਂ ਅਤੇ ਇਸ ਨੂੰ ਸਾਰੇ ਭਾਰਤ ਦੀ ਰਾਸ਼ਟਰ ਭਾਸ਼ਾ ਮੰਨਦੇ ਹਾਂ, ਪਰ ਏਸ ਗੱਲ ਨੂੰ ਅਨਿਆਂ ਸਮਝਦੇ ਹਾਂ ਕਿ ਪੰਜਾਬੀ ਦੇ ਆਸਣ ਤੇ ਵੀ ਹਿੰਦੀ ਨੂੰ ਹੀ ਬਿਠਾ ਦਿੱਤਾ ਜਾਵੇ। ਪੰਜਾਬ ਵਿਚ ਪੰਜਾਬ ਦੀ ਬੋਲੀ ਨਾਲ ਇਹ ਸਲੂਕ ਕੀਤਾ ਜਾਵੇ ਤਾਂ ਨਿਰਸੰਦੇਹ ਉਸ ਨਾਲ ਬੇਇਨਸਾਫ਼ੀ ਹੋਵੇਗੀ। ਜਦ ਬੰਗਾਲ ਵਿਚ ਬੰਗਾਲੀ ਦਾ ਆਸਣ ਬੰਗਾਲੀ ਨੂੰ ਅਤੇ ਗੁਜਰਾਤ ਵਿਚ ਉਸ ਦੀ ਸੂਬਕ ਬੋਲੀ ਨੂੰ ਮਿਲਨਾ ਠੀਕ ਹੈ ਤਾਂ ਉਹ ਕੇਹੜੀ ਵਜ੍ਹਾ ਹੈ, ਜਿਸਦੇ ਅਧਾਰ ਤੇ ਪੰਜਾਬੀ ਨੂੰ ਉਸ ਦੀ ਗੱਦੀ ਤੋਂ ਲਾਹ ਕੇ ਪਰੇ ਸੁਟ ਦਿੱਤਾ ਜਾਵੇ? ਸਾਡੀ ਇਹ ਮੰਗ ਇਕ ਠੋਸ ਸਚਾਈ ਤੇ ਨਿਰਭਰ ਹੈ ਕਿ ਪੰਜਾਬ ਅੰਦਰ ਅਦਾਲਤੀ ਬੋਲੀ ਪੰਜਾਬੀ ਹੀ ਹੋਣੀ ਚਾਹੀਦੀ ਹੈ, ਅਤੇ ਬੱਚਿਆਂ ਨੂੰ ਵੀ ਪਹਿਲੀ ਜਮਾਤ ਤੋਂ ਲੈਕੇ ਪੜ੍ਹਾਈ ਦੇ ਅੰਤ ਤਕ ਪੰਜਾਬੀ ਵਿਚ ਹੀ ਸਿੱਖਯਾ ਮਿਲਨੀ ਵਾਜਬ ਹੈ। ਜਿਥੋਂ ਤਕ ਲਿਪੀ ਦਾ ਸਬੰਧ ਹੈ ਸਾਡੀ ਰਾਏ ਵਿਚ ਪੰਜਾਬੀ ਲਿਖਣ ਵਾਸਤੇ "ਗੁਰਮੁਖੀ" ਲਿਪੀ ਹੀ ਸਭ ਤੋਂ ਸੌਖੀ ਹੈ। ਬੱਚਿਆਂ ਨੂੰ ਕਿਸ ਭਾਸ਼ਾ ਵਿਚ ਤਾਲੀਮ ਦਿੱਤੀ ਜਾਵੇ? ਇਸ ਸਬੰਧ ਵਿਚ ਭਾਰਤ ਦੇ ਪ੍ਰਧਾਨ ਮੰਤ੍ਰੀ ਸ੍ਰੀ ਜਵਾਹਰ ਲਾਲ ਜੀ ਦਾ ਮਤ ਇਹ ਹ:—

"ਹਿੰਦੁਸਤਾਨ ਵਿਚ ਸਾਡੀਆਂ ਸੂਬਕ ਬੋਲੀਆਂ ਵਧਣ ਫੁਲਣ......ਹਰ ਬੱਚੇ ਨੂੰ ਉਸ ਦੀ ਆਪਣੀ—ਮਾਤ ਭਾਸ਼ਾ ਵਿਚ ਵਿਦਿਆ ਦਿੱਤੀ ਜਾਣੀ ਚਾਹੀਦੀ ਹੈ।

ਵਿੱਦਿਆ ਸਬੰਧੀ ਪਾਲਿਸੀ ਇਹ ਚਾਹੀਦੀ ਹੈਕਿ ਬੱਚੇ ਨੂੰ ਸਿੱਖਿਆ ਆਪਣੀ ਮਾਤਭਾਸ਼ਾ ਵਿਚ ਦਿੱਤੀ ਜਾਵੇ। ਹਰ ਬੋਲੀ ਦੇ ਹਲਕੇ ਵਿਚ ਮੁੱਢਲੀ ਵਿਦਿਆ ਤੋਂ ਲੈਕੇ ਯੂਨੀਵਰਸਟੀ ਤਕ ਵਿਦਿਆ ਸੂਬਕ ਬੋਲੀ ਵਿੱਚ ਦਿੱਤੀ ਜਾਏਗੀ।"

ਪ੍ਰਧਾਨ ਮੰਤ੍ਰੀ ਜੀ ਦੀ ਇਸ ਰਾਏ ਅਨੁਸਾਰ ਜੇ ਪੰਜਾਬ ਵਿਚ ਅਮਲ ਕੀਤਾ ਜਾਵੇ ਤਾਂ ਨਿਰਸੰਦੇਹ ਪੰਜਾਬੀ ਬੋਲੀ ਵਧ ਫੁਲ ਸਕਦੀ ਹੈ। ਪਰ ਅਜੇਹੀ ਹਾਲਤ ਪੈਦਾ ਕਰਨ ਵਾਸਤੇ ਸਰਕਾਰ ਨੂੰ ਉਨ੍ਹਾਂ ਲੋਕਾਂ ਦੀ ਹੌਸਲਾ ਸ਼ਿਕਨੀ ਕਰਨੀ ਪਵੇਗੀ ਜੋ ਬੋਲੀ ਨੂੰ ਧਰਮ ਅਤੇ ਭਾਈਚਾਰੇ ਦਾ ਮਜ਼ਮੂਨ ਬਣਾ ਕੇ ਫ਼ਤੂਰ ਪੈਦਾ ਕਰਨ ਦੇ ਆਦੀ ਹਨ।

(ਆਲਿਮ)

—o—

## ਬੇਨਤੀ

ਜੋ ਭਾਰਤ ਦੇ ਹਰ ਪਾਠਕ ਨੂੰ ਘਟ ਤੋਂ ਘਟ ਪੰਜ ਪੰਜ ਗਾਹਕ ਬਣਾਣੇ ਚਾਹੀਦੇ ਹਨ।

ਮੈਨੇਜਰ

# ਮਾਤ-ਭਾਖਾ ਮਾਂ ਦਾ ਦੁੱਧ ਹੈ

ਪੰਜਾਬੀ ਬੋਲੀ ਦਾ ਆਪਣੇ ਥਾਂ ਤੇ ਨਾਂ ਆਵਣਾਂ ਕਿਸੇ ਇੱਕ ਫ਼ਿਰਕੇ ਲਈ ਹਾਨੀਕਾਰਕ ਨਹੀਂ ਹਰ ਇਕ ਪੰਜਾਬੀ ਲਈ ਹਾਨੀਕਾਰਕ ਹੈ। ਮਹਾਤਮਾਂ ਗਾਂਧੀ ਜੀ ਨੇ ਮਾਤਭਾਖਾ ਨੂੰ—'ਮਾਂ ਦਾ ਦੁਧ' ਆਖਿਆ ਹੈ। ਜਿਸ ਬਦ ਕਿਸਮਤ ਬੱਚੇ ਨੂੰ ਮਾਂ ਦਾ ਦੁੱਧ ਹੀ ਨਾਂ ਮਿਲੇ ਉਹ ਬਚ ਤਾਂ ਭਾਵੇਂ ਜਾਏ ਪਰ ਉਸ ਵਿਚ ਉਹ ਤੇਜ ਤੇ ਬਲ ਨਹੀਂ ਆ ਸਕਦਾ, ਜੋ ਮਾਂ ਦੇ ਦੁੱਧ ਤੋਂ ਪਲੇ ਹੋਏ ਬੱਚੇ ਦਾ ਹੁੰਦਾ ਹੈ। ਨਾਲ ਹੀ ਇਹ ਗੱਲ ਯਾਦ ਰੱਖਣ ਵਾਲੀ ਹੈ, ਕਿ ਬੋਲੀ ਕਿਸੇ ਸਰਕਾਰੀ ਕਾਨੂੰਨ ਦੀ ਰਾਹੀਂ ਨਾਂ ਬਣਦੀ ਹੈ ਨਾਂ ਬਦਲਦੀ ਹੈ। ਪੰਜਾਬ ਵਿੱਚ ਸੈਂਕੜੇ ਵਰ੍ਹੇ ਪੰਜਾਬ ਦੀ ਬੋਲੀ ਫ਼ਾਰਸੀ ਰਹੀ; ਫਿਰ ਅੰਗਰੇਜ਼ੀ ਨੇ ਆ ਥਾਂ ਮੱਲੀ। ਮੁਢਲੀ ਸਿਖਿਆ ਦੀ ਬੋਲੀ ਉਰਦੂ ਆ ਬਣੀ। ਪਰੰਤੂ ਸੈਂਕੜੇ ਵਰ੍ਹਿਆਂ ਬੱਧੀ ਇਨ੍ਹਾਂ ਸਰਕਾਰੀ ਜੁਗਤਾਂ ਦਾ ਇਹ ਸਿੱਟਾ ਨਹੀਂ ਨਿਕਲਿਆ ਕਿ ਪੰਜਾਬ ਦੀ ਬੋਲੀ ਫ਼ਾਰਸੀ, ਅੰਗਰੇਜ਼ੀ ਜਾਂ ਉਰਦੂ ਹੋ ਜਾਵੇ; ਜੰਤਾ ਦੀ ਬੋਲੀ ਪੰਜਾਬੀ ਹੀ ਰਹੀ; ਹਾਂ ਪੜ੍ਹੇ ਲਿਖੇ ਆਪਣੀ ਬੋਲੀ ਤੋਂ ਚੰਗੀ ਤਰ੍ਹਾਂ ਜਾਣੂੰ ਨਾਂ ਹੋਣ ਕਰਕੇ ਜਨਤਾ ਨਾਲੋਂ ਵਧੀਕ ਵਿੱਥ ਤੇ ਹੁੰਦੇ ਗਏ। ਹੁਣ ਲੋਕ ਰਾਜ ਵਿੱਚ ਰਾਜ ਬੋਲੀ ਲੋਕਾਂ ਦੀ ਬੋਲੀ ਨਾਲੋਂ ਵੱਖਰੀ ਨਹੀਂ ਹੋ ਸਕਦੀ। ਅਤੇ ਸਿੱਖਿਆ ਦੀ ਬੋਲੀ ਮਾਤ ਭਾਖਾ ਤੋਂ ਛੁਟ ਕਿਸੇ ਹੋਰ ਬੋਲੀ ਨੂੰ ਬਣਾਉਣਾਂ ਆਪਣੇ ਬੱਚਿਆਂ ਤੇ ਭਾਰੀ ਜ਼ੁਲਮ ਕਰਨਾਂ ਹੈ। ਜੇ ਸਚਾਈ ਨੂੰ ਛੱਡ ਕੇ ਫ਼ਿਰਕੂ ਬੁੱਧੀ ਪਾਸੋਂ ਕੰਮ ਲਿਆ ਗਿਆ, ਤੇ ਇਕ ਮੁੰਡਾ ਪੰਜਾਬੀ ਰਾਹੀਂ ਪੜ੍ਹਨ ਲਗ ਪਿਆ ਤੇ ਦੂਜਾ ਉਸੇ ਸਕੂਲ ਵਿੱਚ ਹਿੰਦੀ ਰਾਹੀਂ, ਤਾਂ ਉਨ੍ਹਾਂ ਦੋਹਾਂ ਮੁੰਡਿਆਂ, ਜਿਨ੍ਹਾਂ ਨੂੰ ਛੋਟੀ ਉਮਰ ਵਿੱਚ ਹੀ ਵਖੇਵੇਂ ਦੇ ਖਿਆਲ ਪਾਏ ਗਏ, ਵਡੇਰੇ ਹੋ ਕੇ ਕਦੋਂ ਇੱਕ ਮਿੱਕ ਹੋਣਾਂ ਹੈ? ਇਸ ਲਈ ਪੂਰਬੀ ਪੰਜਾਬ ਵਿੱਚ ਏਕਤਾ ਨੂੰ ਕਾਇਮ ਕਰਨ ਦਾ ਇੱਕ ਵਡਾ ਜ਼ਰੀਆ ਸਾਂਝਾ ਸੱਭਿਆਚਾਰ ਕਾਇਮ ਕਰਨਾਂ ਹੈ ਤੇ ਉਸਦਾ ਵੱਡਾ ਹਥਿਆਰ ਪੰਜਾਬੀ ਬੋਲੀ ਦੀ ਉੱਨਤੀ ਹੈ। ਕੇਂਦਰੀ ਸਰਕਾਰ ਏਸ ਸਵਾਲ ਨੂੰ ਠੀਕ ਅਸੂਲਾਂ ਦੁਆਰਾ ਹੱਲ ਕਰਨਾ ਚਾਹੁੰਦੀ ਹੈ। ਉਨ੍ਹਾਂ ਨੇ ਪ੍ਰਾਂਤੀਆ ਸਰਕਾਰਾਂ ਤੇ ਯੂਨੀਵਰਸਟੀਆਂ ਨੂੰ ਹਦਾਇਤ ਕੀਤੀ ਹੈ, ਕਿ ਉਹ ਅਜੇਹੇ ਕਦਮ ਚੁੱਕਣ ਜਿਨ੍ਹਾਂ ਦੁਆਰਾ:—

(ੳ) ਹੌਲੀ ਹੌਲੀ ਅਗਲੇ ਪੰਜ ਸਾਲਾਂ ਵਿਚ ਯੂਨੀਵਰਸਟੀ ਦੇ ਦਰਜੇ ਉੱਤੇ ਸਿਖਿਆ ਦੀ ਬੋਲੀ ਅੰਗਰੇਜ਼ੀ ਨਾਂ ਰਹੇ, ਤੇ ਉਸਦੀ ਥਾਂ, ਰਿਆਸਤ, ਪ੍ਰਾਂਤ, ਜਾਂ ਇਲਾਕੇ ਦੀ ਬੋਲੀ ਸਿੱਖਿਆ ਤੇ ਇਮਤਿਹਾਨਾਂ ਵਿੱਚ ਮੱਲ ਲਵੇ।

(ਅ) ਯੂਨੀਵਰਟੀ ਦੇ ਪਹਿਲੇ ਡਿਗਰੀ ਕੋਰਸ ਵਿੱਚ ਰਾਸ਼ਟਰੀ ਬੋਲੀ ਦੀ ਇਕ ਪ੍ਰੀਖਿਆ ਲਾਜ਼ਮੀ ਹੋਵੇ ਪ੍ਰੰਤੂ ਡਿਗਰੀ ਦੀ ਪ੍ਰੀਖਿਆ ਤੇ ਉਸ ਦੇ ਨਤੀਜੇ ਦਾ ਕੋਈ ਅਸਰ ਨਾ ਪਵੇ।

(ੲ) ਜਿਹੜੇ ਵਿਦਿਆਰਥੀ ਰਾਸ਼ਟਰੀ ਬੋਲੀ ਨੂੰ ਇਕ ਇਖ਼ਤਿਆਰੀ ਮਜ਼ਮੂਨ ਦੇ ਤੌਰ ਤੇ

ਲੈਣਾ ਚਾਹੁਣ, ਉਨ੍ਹਾਂ ਲਈ ਸਹੂਲਤਾਂ ਮੁਹੱਈਆ ਕੀਤੀਆਂ ਜਾਣ। ਅਤੇ

(ਸ) ਇਸ ਗੱਲ ਦਾ ਖ਼ਿਆਲ ਰੱਖਿਆ ਜਾਵੇ ਕਿ ਤਬਦੀਲੀ ਦੇ ਸਮੇਂ ਵਿੱਚ ਅੰਗ੍ਰੇਜ਼ੀ ਬੋਲੀ ਦੀ ਪੜ੍ਹਾਈ ਲਾਜ਼ਮੀ ਰਹੇ, ਅੰਗ੍ਰੇਜ਼ੀ ਸਾਹਿੱਤ ਦੀ ਨਹੀਂ।

ਇਹ ਹਦਾਇਤਾਂ ਹਨ ਯੂਨੀਵਰਸਟੀ ਦਰਜੇ ਦੀ ਸਿੱਖਿਆ ਲਈ। ਮੁਢਲੀ ਸਿੱਖਿਆ ਤੇ ਅਗਲੇਰੇ (ਸੈਕੰਡਰੀ) ਦਰਜੇ ਵਿੱਚ ਤਾਂ ਮਾਤ ਭਾਖਾ ਜਾਂ ਪ੍ਰਾਂਤੀਯ ਬੋਲੀ ਦੀ ਰਾਹੀਂ ਸਿੱਖਿਆ ਦੇਣਾ ਇੱਕ ਜ਼ਰੂਰੀ ਅਮਰ ਹੈ। ਪਰ ਪੰਜਾਬ ਵਿਚ ਫ਼ਿਰਕੂ ਵਾਯੂ ਮੰਡਲ ਐਸਾ ਹੋ ਗਿਆ ਹੈ ਕਿ ਪੰਜਾਬੀ, ਜੋ ਪੰਜਾਬੀ ਬੱਚੇ ਦੀ (ਸਿਵਾਏ ਰੁਹਤਕ, ਗੁੜਗਾਵਾਂ, ਹਿਸਾਰ ਤੇ ਕਰਨਾਲ ਦੇ ਕੁਛ ਵਸਨੀਕਾਂ ਦੇ) ਬੋਲੀ ਹੈ, ਉਸ ਨੂੰ ਸਿੱਖਿਆ ਤੇ ਕਚਹਿਰੀਆਂ ਦੀ ਬੋਲੀ ਬਣਾਣ ਵਿਚ ਰੋਕਾਂ ਪਾਈਆਂ ਜਾ ਰਹੀਆਂ ਹਨ ਇਥੋਂ ਦੇ ਕਈ ਹਿੰਦੂ ਵਸਨੀਕ ਦੇਵ ਨਾਗਰੀ ਤੇ ਜ਼ੋਰ ਦੇ ਰਹੇ ਹਨ, ਤੇ ਪ੍ਰਾਂਤੀਅ ਸ੍ਰਕਾਰ ਉਨ੍ਹਾਂ ਤੋਂ ਭੈ ਖਾਂਦੀ ਠੀਕ ਕਦਮ ਨਹੀਂ ਰੁਕ ਸਕਦੀ। ਹਾਲਾਂ ਤੀਕ ਡਰਦਿਆਂ ਡਰਦਿਆਂ ਉਨ੍ਹਾਂ ਇੱਕ ਕਦਮ ਚੁਕਿਆ ਹੈ ਜੋ ਡਾਢਾ ਕੋਝਾ ਹੈ। ਸਾਡੇ ਵਿਦਿਅਕ ਮਹਿਕਮੇ ਨੇ ਇਕ ਸਰਕੂਲਰ ਜਾਰੀ ਕੀਤਾ ਹੈ, ਕਿ—"ਪਹਿਲੇ ਦੋਹਾਂ ਸਾਲਾਂ ਦੀ ਪੜ੍ਹਾਈ ਮਾਤ ਭਾਖਾ ਰਾਹੀਂ ਦਿੱਤੀ ਜਾਵੇ, ਪਰ ਜੋ ਗੁਰਮੁਖੀ ਲਿਪੀ ਵਿੱਚ ਇਹ ਪੜ੍ਹਾਈ ਅਰੰਭ ਕਰਨ, ਉਹ ਦੋ ਸਾਲ ਮਗਰੋਂ ਦੇਵ ਨਾਗਰੀ ਲਿਪੀ ਸਿੱਖਣ।"

'ਮਾਤ ਭਾਖਾ' ਸ਼ਬਦ ਸਰਕੂਲਰ ਵਿੱਚ ਵਰਤਿਆ ਹੈ। ਉਸ ਦਾ ਵੇਰਵਾ ਨਹੀਂ ਕੀਤਾ। ਮੈਨੂੰ ਸਮਝ ਨਹੀਂ ਆਈ, ਕਿ ਜੋ ਪੰਜਾਬੀ ਗੁਰਮੁਖੀ ਅੱਖਰਾਂ ਵਿੱਚ ਪੜ੍ਹਨੀ ਅਰੰਭ ਕਰਨ, ਉਹ ਦੋ ਵਰ੍ਹਿਆਂ ਮਗਰੋਂ ਗੁਰਮੁਖੀ ਅੱਖਰ ਕਿਉਂ ਸਿੱਖਣ? ਕੀ ਪੰਜਾਬੀ ਤੇ ਹਿੰਦੀ ਦੋਹਾਂ ਲਿਪੀਆਂ ਵਿਚ ਲਿਖੀਆਂ ਜਾਇਆ ਕਰਨਗੀਆਂ? ਜੇ ਇਹ ਨਹੀਂ, ਤਾਂ ਇਸ ਸਰਕੂਲਰ ਦਾ ਕੀ ਮਤਲਬ?

ਪੰਜਾਬ ਦੀ ਬੋਲੀ ਪੰਜਾਬੀ ਹੈ। ਗੁਰਮੁਖੀ ਅੱਖਰ ਇਸ ਨੂੰ ਲਿਖਣ ਲਈ ਖ਼ਾਸ ਤੌਰ ਪੁਰ ਪ੍ਰਚੱਲਤ ਕੀਤੇ ਗਏ। ਕਿਉਂ ਪੰਜਾਬੀ ਦੇ ਚਾਹਵਾਨ ਇਨ੍ਹਾਂ ਅੱਖਰਾਂ ਨੂੰ ਛੱਡਣ? ਕਿਉਂ ਨਾ ਪੰਜਾਬੀ ਬੋਲਣ ਵਾਲੇ ਹਿੰਦੂ, ਸਿੱਖ, ਈਸਾਈ, ਸਾਰੇ ਹੀ ਇਹ ਅੱਖਰ ਸਿੱਖਣ? ਅਖ਼ਬਾਰਾਂ ਵਿਚ ਪ੍ਰਚਾਰਿਆ ਜਾ ਰਿਹਾ ਹੈ ਕਿ ਦੇਵ ਨਾਗਰੀ ਅੱਖਰ ਵਧੀਕ ਸਾਇੰਟੇਫ਼ਿਕ ਹਨ। ਪ੍ਰਿੰਸੀਪਲ ਗੁਰਮੁਖ ਨਿਹਾਲ ਸਿੰਘ ਹੋਰਾਂ ਲਿਖਿਆ ਹੈ ਕਿ ਗੁਰਮੁਖੀ ਅੱਖਰ ਦੇਵਨਾਗਰੀ ਤੋਂ ਬਣਾਏ ਗਏ। ਇਹ ਉੱਕਾ ਗ਼ਲਤ ਹੈ। ਦੇਵਨਾਗਰੀ ਤੇ ਗੁਰਮੁਖੀ ਅੱਖਰ ਉਸ ਪੁਰਾਣੀ ਲਿਪੀ ਵਿਚੋਂ ਨਿਕਲੇ ਹਨ, ਜਿਸ ਨੂੰ 'ਬ੍ਰਹਮੀ' ਆਖਦੇ ਹਨ ਤੇ ਜੋ ਪੁਰਾਣੇ ਸਿਲਾ ਲੇਖਾਂ ਤੇ ਧਾਤ ਪੱਤ੍ਰਿਆਂ ਤੇ ਲਿਖੀ ਹੋਈ ਹੈ। ਗੁਰਮੁਖੀ ਵਰਣ ਮਾਲਾ ਉਤਨੀ ਹੀ ਸਾਇੰਟਿਫ਼ਿਕ ਤੇ ਉਤਨੀ ਹੀ ਫ਼ੋਨੈਟਿਕ (ਬੋਲੀ ਅਨੁਸਾਰ) ਹੈ ਜਿਤਨੀ ਹਿੰਦੀ। ਇਸ ਵਰਣ ਮਾਲਾ ਵਿਚ ਬੇਲੋੜੇ ਸਵਰ ਤੇ ਵਿਅੰਜਨ ਛਡ ਦਿੱਤੇ ਗਏ ਹਨ, ਜੋ ਹਿੰਦੀ ਵਿੱਚ ਵਰਤੀਂਦੇ ਤਾਂ ਨਹੀਂ, ਪਰ ਕਿਉਂਕਿ ਸੰਸਕ੍ਰਿਤ ਸ਼ਬਦਾਂ ਵਿੱਚ ਉਨ੍ਹਾਂ ਨੂੰ ਵਰਤਿਆ ਗਿਆ ਹੈ, ਇਸ ਲਈ ਹਿੰਦੀ ਵਾਲਿਆਂ ਵੀ ਰੱਖੇ ਹੋਏ ਹਨ। ਪੰਜਾਬੀ ਬੋਲੀ ਹਿੰਦੀ ਤੇ ਉਰਦੂ ਤੋਂ ਪੁਰਾਣੀ

ਹੈ। ਐਫ. ਈ. ਕੀ. (F. E. KEAY) ਜੋ ਪੂਰਬੀ ਬੋਲੀਆਂ ਦੇ ਇਕ ਉੱਘੇ ਵਿਦਵਾਨ ਹਨ, ਪੰਜਾਬੀ ਦੇ ਮੁੱਢ ਨੂੰ ਇਕ ਹਜ਼ਾਰ ਈਸਵੀ ਸੰਨ ਵਿੱਚ ਬੱਝਾ ਮੰਨਦੇ ਹਨ, ਅਤੇ ਕਹਿੰਦੇ ਹਨ ਕਿ ਇਸ ਦਾ ਮੁੱਢ ਓਦੋਂ ਹੀ ਬੱਝਾ ਜਦੋਂ ਮਰਹੱਟੀ ਬੋਲੀ ਦਾ। ਕਾਕਾ ਕੇਲਕਰ ਮਰਹੱਟੀ ਬੋਲੀ ਨੂੰ ਭਾਰਤ ਦੀਆਂ ਸਾਰੀਆਂ ਨਵੀਨ ਬੋਲੀਆਂ ਨਾਲੋਂ ਪੁਰਾਣੀ ਮੰਨਦੇ ਹਨ।

ਪੰਜਾਬੀ ਬੋਲੀ ਵਿਚ ਅਜੇ ਉਹ ਵਿਭਕਤੀਆਂ ਵਰਤੀਆਂ ਜਾ ਰਹੀਆਂ ਹਨ, ਜੋ ਹਿੰਦੀ ਵਿਚ ਛਡ ਦਿਤੀਆਂ ਗਈਆਂ ਹਨ। ਇਸ ਲਈ ਪੰਜਾਬੀ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਬਹੁਤ ਨੇੜੇ ਹੈ।

ਸਿੱਖ ਪੰਜਾਬੀ ਦੇ ਪੱਖੀ ਇਸ ਲਈ ਹਨ, ਕਿ ਇਹ ਪੂਰਬੀ ਪੰਜਾਬ ਦੀ ਬੋਲੀ ਹੈ, ਤੇ ਪੰਜਾਬੀਆਂ ਦਾ ਸਾਰਾ ਸੱਭਿਆਚਾਰ ਪੰਜਾਬੀ ਬੋਲੀ ਨਾਲ ਜੁੜਿਆ ਪਿਆ ਹੈ। ਉਹ ਆਪਣੇ ਦਿਲ ਦੇ ਵਲਵਲੇ ਪੰਜਾਬੀ ਵਿਚ ਪਰਗਟ ਕਰਦੇ ਹਨ।

ਬਹੁਤ ਸਾਰੇ ਸਮਝਦਾਰ ਇਸ ਮੰਗ ਨਾਲ ਸਹਿਮਤ ਹਨ, ਕਿ ਪੂਰਬੀ ਪੰਜਾਬ ਵਿਚ ਸਿਖਿਆ ਤੇ ਕਚਹਿਰੀਆਂ ਦੀ ਬੋਲੀ ਪੰਜਾਬੀ ਹੋਵੇ, ਪਰ ਉਹ ਗੁਰਮੁਖੀ ਤੇ ਦੇਵਨਾਗਰੀ ਦੋਹਾਂ ਲਿਪੀਆਂ ਦੀ ਵਰਤੋਂ ਚਾਹੁੰਦੇ ਹਨ। ਇਹ ਨਹੀਂ ਦੱਸ ਸਕਦੇ ਕਿ ਕਿਉਂ? ਅਸੀਂ ਕੇਵਲ ਏਨਾਂ ਹੀ ਕਹਿਣਾ ਚਾਹੁੰਦੇ ਹਾਂ ਕਿ ਇਹ ਤਜਰਬਾ ਅੱਗੇ ਇਕ ਵਾਰ ਨਾਕਾਯਾਬ ਹੋ ਚੁਕਾ ਹੈ। ਮਹਾਤਮਾ ਗਾਂਧੀ ਜੈਸੀ ਸ਼ਖਸੀਅਤ ਨੇ ਇਹ ਤਜਰਬਾ ਕੀਤਾ। ਉਨ੍ਹਾਂ ਕਿਹਾ ਕਿ ਹਿੰਦੁਸਤਾਨੀ, ਦੇਵਨਾਗਰੀ ਤੇ ਫ਼ਾਰਸੀ ਦੋਹਾਂ ਲਿਪੀਆਂ ਵਿਚ ਲਿਖੀ ਜਾਵੇ। ਸਿੱਟਾ ਕੀ ਨਿਕਲਿਆ? ਉਰਦੂ ਵਾਲੇ ਫ਼ਾਰਸੀ ਤੇ ਅਰਬੀ ਸ਼ਬਦ ਭਰਪੂਰ ਕਰੀ ਗਏ ਤੇ ਹਿੰਦੀ ਵਾਲੇ ਸੰਸਕ੍ਰਿਤ। ਇਸ ਤਰਾਂ ਦੋ ਹਿੰਦੁਸਤਾਨੀਆਂ ਹਸਤੀ ਵਿਚ ਆ ਗਈਆਂ, ਜੋ ਹਿੰਦੂਆਂ ਤੇ ਮੁਸਲਮਾਨਾਂ ਨੂੰ ਆਪੋ ਵਿਚ ਦੀ ਸਮਝਣੀਆਂ ਕਠਿਨ ਹੋ ਗਈਆਂ। ਜੇ ਦੇਵਨਾਗਰੀ ਵਿਚ ਪੰਜਾਬੀ ਲਿਖਣਗੇ ਉਨ੍ਹਾਂ ਨੂੰ ਪਹਿਲਾ ਔਖ ਤਾਂ ਇਹ ਹੋਵੇਗਾ ਕਿ—( ੈ ) ਤੇ ( ੌ ) ਦੀ ਅਵਾਜ਼ ਪ੍ਰਗਟ ਕਰਨ ਲਈ ਦੇਵਨਾਗਰੀ ਵਿਚੋਂ ਲਗਾਂ ਮਾਤ੍ਰਾਂ ਉਨ੍ਹਾਂ ਦੀ ਸਹਾਇਤਾ ਨਹੀਂ ਕਰਨਗੀਆਂ। ਜੇ ਉਨ੍ਹਾਂ 'ਅਈ' ਤੇ 'ਅਊ' ਲਿਖਿਆ ਤਾਂ ਉਚਾਰਨ ਹੋਰ ਦਾ ਹੋਰ ਹੋ ਜਾਏਗਾ। 'ੜ' ਦੀ ਅਵਾਜ਼ ਪ੍ਰਗਟ ਕਰਨ ਲਈ ਦੇਵਨਾਗਰੀ ਵਿਚ ਕੋਈ ਅੱਖਰ ਹੀ ਨਹੀਂ; ਦੂਜਾ ਨੁਕਸ ਇਹ ਹੋਵੇਗਾ ਕਿ ਉਹ ਸੰਸਕ੍ਰਿਤ ਸ਼ਬਦਾਂ ਨਾਲ ਇਸ ਨੂੰ ਭਰਪੂਰ ਕਰ ਦੇਣਗੇ। ਉਨ੍ਹਾਂ ਦੀ ਪੰਜਾਬੀ ਆਮ ਲੋਕਾਂ ਲਈ ਸਮਝਣੀ ਔਖੀ ਹੋਵੇਗੀ, ਨਾਲ ਹੀ ਪੰਜਾਬੀ ਉਚਾਰਣ ਅਨੁਸਾਰ ਛਡੇ ਗਏ ਦੁਤ ਅੱਖਰਾਂ ਨੂੰ ਮੁੜ ਘਸੋੜਨ ਦਾ ਯਤਨ ਕੀਤਾ ਜਾਏਗਾ ਤੇ ਹਜ਼ਾਰਾਂ ਵਰ੍ਹੇ ਲੱਗਕੇ ਜੋ ਰੂਪ ਸ਼ਬਦਾਂ ਨੇ ਪੰਜਾਬੀ ਬੋਲੀ ਅਨੁਸਾਰ ਧਾਰੇ ਹਨ, ਸਾਰਿਆਂ ਨੂੰ ਉਲਟ ਪੁਲਟ ਕਰਨ ਦਾ ਜਤਨ ਅਰੰਭ ਹੋ ਜਾਏਗਾ। ਦੇਵਨਾਗਰੀ ਵਾਲੇ—"ਖੱਤ੍ਰੀ" ਦੇ ਥਾਂ—"ਕਸ਼ਤ੍ਰੀ"—"ਰੱਖਿਆ" ਦੇ ਥਾਂ "ਰਕਸ਼ਾ" ਅਤੇ "ਬਿਖ" ਦੀ ਥਾਂ—"ਵਿਸ਼" ਆਦਿ ਲਿਖਣ ਦਾ ਜਤਨ ਕਰਨਗੇ। ਜੇ ਉਹਨਾਂ ਪੰਜਾਬੀ ਦੇਵਨਾਗਰੀ ਅੱਖਰਾਂ ਵਿਚ ਲਿਖੀ ਤਾਂ ਹਿੰਦੀ ਵਾਲੇ ਉਨ੍ਹਾਂ ਨੂੰ ਟਿਚਕਰਾਂ ਕਰਨਗੇ। ਫਿਰ ਜਦ ਪੰਜਾਬ ਗਵਰਮੈਂਟ ਨੇ ਫ਼ੈਸਲਾ ਕਰ ਲਿਆ ਹੈ ਕਿ ਹਰ ਇਕ ਪੰਜਾਬੀ ਨੇ ਦੋਵੇਂ

(ਬਾਕੀ ਸਫਾ ਦੇਖੋ ੪੩)

# ਪ੍ਰਦੇਸ ਸੈਕਸ਼ਨ

## ਸਿਆਮ

ਸਿਆਮ (ਥਾਈ ਲੈਂਡ) ਇੱਕ ਛੋਟਾ ਜੇਹਾ ਪਰ ਸੁਤੰਤ੍ਰ ਦੇਸ਼ ਹੈ। ਇਸ ਦੀ ਸੱਭਯਤਾ ਬੋਲੀ ਅਤੇ ਭਾਈਚਾਰੇ (Brother hood) ਵਿੱਚ ਏਕਤਾ ਹੈ। ਜ਼ਾਤ ਪਾਤ ਅਤੇ ਨਸਲ ਵਿੱਚ ਵੀ ਕੋਈ ਭਿੰਨ ਭੇਤ ਨਹੀਂ, ਹਰ ਸਿਆਮੀ ਅਪਣੇ ਦੇਸ਼ ਦੀ ਉੱਨਤੀ ਦਾ ਚਾਹਵਾਨ ਹੈ ਅਤੇ ਉਸਨੂੰ ਅਪਣੇ ਦੇਸ਼ ਦੇ ਸੁਤੰਤ੍ਰ ਹੋਣ ਤੇ ਮਾਨ ਹੈ। ਸਾਰੇ ਦੇਸ਼ ਵਿਚ ਇੱਕੋ ਹੀ ਬੁੱਧ ਮਤ ਪ੍ਰਚੱਲਤ ਹੈ। ਇਸ ਲਈ ਫ਼ਿਰਕੂ ਝਗੜਿਆਂ ਤੇ ਵਿਤਕਰਿਆਂ ਦੀ ਓਥੇ ਕੋਈ ਗੁੰਜੇਸ਼ ਨਹੀਂ। ਥਾਈ ਲੈਂਡ ਦਾ ਰਾਜ-ਪ੍ਰਬੰਧ ਛੀ ਜ਼ਮਾਨਾਂ ਚੰਗਾ ਸਿੱਧ ਹੋਇਆ ਹੈ। ਰਾਜਸੀ ਆਗੂਆਂ ਨੇ ਹਰ ਇਨਕਲਾਬ ਸਮੇਂ ਦੇਸ਼ ਦੀ ਅਗਵਾਈ ਬੜੀ ਸਿਆਣਪ ਨਾਲ ਕੀਤੀ ਹੈ। ਹਕੂਮਤ ਨੇ ਜਿੱਥੇ ਹਰ ਔਕੜ ਦੇ ਸਮੇਂ ਵਿਦੇਸ਼ੀ ਹਮਲਿਆਂ ਤੋਂ ਸਿਆਮੀ ਪ੍ਰਜਾ ਦੀ ਰੱਖਿਆ ਕੀਤੀ ਹੈ, ਓਥੇ ਉਨ੍ਹਾਂ ਲੋਕਾਂ ਦੀ ਰੱਖਿਆ ਕਰਨ ਵਿੱਚ ਵੀ ਕੋਈ ਕਸਰ ਨਹੀਂ ਰੱਖੀ ਜੋ ਹਿੰਦੁਸਤਾਨ ਅਤੇ ਹੋਰ ਦੇਸ਼ਾਂ ਦੇ ਹਜ਼ਾਰਾਂ ਲੋਕ ਕੇਵਲ ਬਿਉਪਾਰ ਦੀ ਖ਼ਾਤਿਰ ਇਸ ਦੀ ਰਾਜਧਾਨੀ ਬੈਂਕਾਕ ਅਤੇ ਹੋਰ ਸ਼ਹਿਰਾਂ ਵਿੱਚ ਵੱਸੇ ਹੋਏ ਹਨ। ਜਿੱਥੋਂ ਤਕ ਹਿੰਦੁਸਤਾਨੀਆਂ ਦਾ ਤਅੱਲੁਕ ਹੈ, ਉਹ ਹਕੂਮਤ ਤੇ ਬਹੁਤ ਖੁਸ਼ ਹਨ। ਕਿਉਂਕਿ ਉਨ੍ਹਾਂ ਨਾਲ ਕਾਰੋਬਾਰ ਵਿੱਚ ਹਕੂਮਤ ਦਾ ਸਲੂਕ ਉਦਾਰਤਾ ਭਰਿਆ ਹੈ। ਇਹ ਲੋਕ ਕਈ ਪੁਸ਼ਤਾਂ ਤੋਂ ਏਥੇ ਅਬਾਦ ਹਨ। ਹਿੰਦੂ ਸਿੱਖ ਅਤੇ ਮੁਸਲਮਾਨ ਸਮੂਹ ਸਮਾਜਾਂ ਦੇ ਸੱਜਨ ਸੈਂਕੜੇ ਨਹੀਂ ਹਜ਼ਾਰਾਂ ਦੀ ਗਿਣਤੀ ਵਿਚ ਬੈਂਕਾਕ ਅਤੇ ਚਿੰਗਮਈ ਆਦਿ ਸ਼ਹਿਰਾਂ ਵਿੱਚ ਕੱਪੜੇ ਦਾ ਵਿਪਾਰ ਕਰਦੇ ਹਨ। ਅਸੀਂ ਜਦੋਂ ਵੀ ਗਏ ਹਾਂ ਉਨ੍ਹਾਂ ਵੱਲੋਂ ਹਕੂਮਤ ਦੇ ਵਿਰੁੱਧ ਕਦੇ ਵੀ ਕੋਈ ਸ਼ਕੈਤ ਨਹੀਂ ਸੁਣੀ। ਸਿਆਮੀ ਜੰਤਾ ਨਾਲ ਵੀ ਸਾਰੇ ਹਿੰਦੁਸਤਾਨੀਆਂ ਦਾ ਪ੍ਰੇਮ ਭਰਿਆ ਵਤੀਰਾ ਹੈ, ਏਹੀ ਕਾਰਨ ਹੈ ਕਿ ਸਿਆਮੀ ਵੀ ਹਿੰਦੁਸਤਾਨੀਆਂ ਦਾ ਮਾਨ ਕਰਦੇ ਹਨ। ਹਿੰਦੁਸਤਾਨੀ ਸਮਾਜਾਂ ਦਾ ਆਪ ਵਿੱਚ ਦੀ ਵੀ ਚੰਗਾ ਪਿਆਰ ਹੈ। ਪਾਕਿਸਤਾਨ ਬਣਨ ਤੋਂ ਪਹਿਲੋਂ ਹਿੰਦੂ ਸਿੱਖਾਂ ਨਾਲ ਮੁਸਲਮਾਨਾਂ ਦਾ ਵੀ ਗੂੜ੍ਹਾ ਪਿਆਰ ਸੀ ਪਰ ਬਾਦ ਵਿੱਚ ਕੁਛ ਫ਼ਰਕ ਪੈ ਗਿਆ ਪ੍ਰਤੀਤ ਹੁੰਦਾ ਹੈ।

ਜਿਥੋਂ ਤਕ ਹਿਦੂਆਂ ਅਤੇ ਸਿੱਖਾਂ ਦਾ ਸਬੰਧ ਹੈ ਉਹ ਆਪਸ ਵਿਚ ਪਿਆਰ ਨਾਲ ਵਰਤਦੀ ਅਤੇ ਰਹਿੰਦੇ ਹਨ। ਇਹ ਇਕ ਪ੍ਰਸੰਨਤਾ ਦੀ ਗੱਲ ਹੈ ਕਿ ਕਈ ਤਰ੍ਹਾਂ ਦੇ ਮਤਭੇਦ ਹੁੰਦਿਆਂ

(੪੨ ਸਫ਼ੇ ਦੀ ਬਾਕੀ)

ਲਿਪੀਆਂ ਸਿੱਖਣੀਆਂ ਹਨ, ਤਾਂ ਫਿਰ ਕਿਉਂ ਨਾਂ ਪੰਜਾਬੀ ਗੁਰਮੁਖੀ ਦੁਆਰਾ ਲਿਖੀ ਜਾਵੇ ਤੇ ਹਿੰਦੀ ਦੇਵਨਾਗਰੀ ਦੁਆਰਾ? ਠੀਕ ਤੇ ਵਿਗਿਆਨਕ ਹੱਲ ਸਿਖਿਆ ਦੀ ਬੋਲੀ ਤੇ ਕਚਹਿਰੀ ਦੀ ਬੋਲੀ ਦਾ ਇਹੀ ਹੈ। (ਪ੍ਰਿੰਸੀਪਲ ਜੋਧ ਸਿੰਘ ਜੀ ਦੇ ਇੱਕ ਲੇਖ ਵਿਚੋਂ)

ਹੋਇਆਂ ਵੀ ਉਹ ਏਕਤਾ ਦੇ ਸੂਤਰ ਵਿਚ ਪਰੁਚੇ ਹੋਏ ਹਨ। ਇਹ ਸੇਹਰਾ ਹਿੰਦੂ ਅਤੇ ਸਿੱਖ ਆਗੂਆਂ ਦੇ ਸਿਰ ਹੈ, ਜੋ ਆਪਣੇ ਆਪਣੇ ਸਮਾਜ ਨੂੰ ਫ਼ਿਰਕੂ ਉਲਝਣਾਂ ਵਿਚ ਪੈਣ ਤੋਂ ਬਚਾਈ ਰਖਦੇ ਹਨ।

## ਨਾਮਧਾਰੀ ਅਤੇ ਸਿੰਘ ਸਭਾ

ਥਾਈ ਲੈਂਡ ਦੀ ਰਾਜਧਾਨੀ ਬੈਂਕਾਕ ਵਿਚ ਨਾਮਧਾਰੀ ਅਤੇ ਸ੍ਰੀ ਗੁਰੂ ਸਿੰਘ ਸਭਾ ਨਾਮ ਦੀਆਂ ਦੋ ਸੰਸਥਾਵਾਂ ਹਨ। ਦੋਹਾਂ ਦਾ ਆਪਸ ਵਿੱਚ ਪਿਆਰ ਅਤੇ ਮਿਲਵਰਤਨ ਹੈ। ਸਿੰਘ ਸਭਈ ਵੀਰਾਂ ਨੇ ਸਿੱਖ ਬੱਚਿਆਂ ਨੂੰ ਸੁਸਿੱਖਜਤ ਕਰਨ ਅਰਥ ਸਿਖਿਆ ਦਾ ਵੀ ਸੋਹਣਾ ਪ੍ਰਬੰਧ ਕੀਤਾ ਹੋਇਆ ਹੈ। ਪ੍ਰਦੇਸ਼ ਵਿਚ ਰਹਿੰਦਿਆਂ ਹੋਇਆਂ ਉਨ੍ਹਾਂ ਦਾ ਇਹ ਪੁਰੇਸ਼ਾਰਥ ਨਿਰਸੰਦੇਹ ਸ਼ਲਾਘਾ ਯੋਗ ਹੈ। ਜਿੱਥੋਂ ਤਕ ਸਤਿਸੰਗ ਦਾ ਸਬੰਧ ਹੈ ਦੋਵੇਂ ਧਿਰਾਂ ਪ੍ਰਸੰਸਾ ਯੋਗ ਹਨ। ਸਿੰਘ ਸਭਾ ਦੇ ਗੁਰਦਵਾਰੇ ਵਿਚ ਜੋ ਕਿ ਇੱਕ ਆਲੀਸ਼ਾਨ ਅਤੇ ਖੁਲ੍ਹੀ ਬਿਲਡਿੰਗ ਵਿੱਚ ਹੈ ਰੋਜ਼ਾਨਾ ਕਥਾ ਕੀਰਤਨ ਦਾ ਸੁੰਦਰ ਪ੍ਰਬੰਧ ਹੈ, ਨਾਮਧਾਰੀ ਸੰਗਤ ਦਾ ਵੀ ਅਪਣਾ ਗੁਰਦਵਾਰਾ ਹੈ, ਇਮਾਰਤ ਭਾਵੇਂ ਸੋਹਣੀ ਹੈ ਪਰ ਜਦੋਂ ਕੋਈ ਖਾਸ ਸਮਾਗਮ ਹੋਵੇ, ਯਾ ਸ੍ਰੀ ਸਤਿਗੁਰੂ ਜੀ ਦਾ ਦਰਸ਼ਨ ਹੋਵੇ ਤਾਂ ਹੋਰ ਕਿਸੇ ਥਾਂ ਤੇ ਪ੍ਰਬੰਧ ਕਰਨਾ ਪੈਂਦਾ ਹੈ। ਪ੍ਰਚਾਰ ਦੇ ਨੁਕਤਾ ਨਿਗਾਹ ਨਾਲ ਦੋਵੇਂ ਧਿਰਾਂ ਆਪਣੇ ਆਪਣੇ ਤਰੀਕੇ ਨਾਲ ਗੁਰਬਾਣੀ ਦਾ ਪ੍ਰਸੰਸਾ ਯੋਗ ਪ੍ਰਚਾਰ ਕਰ ਰਹੀਆਂ ਹਨ। ਪਹਿਲੋਂ ਪਹਿਲੋਂ ਭਾਵੇਂ ਕਿਸੇ ਨੁਕਤੇ ਤੇ ਆਪ ਵਿਚੋਂਦੀ ਟੱਕਰ ਹੋ ਜਾਣ ਦਾ ਡਰ ਹੋ ਜਾਂਦਾ ਸੀ, ਪਰ ਆਗੂਆਂ ਦੀ ਦੂਰਦਰਸ਼ਤਾ ਅਤੇ ਸਿਆਣਪ ਭਰੇ ਵਤੀਰੇ ਨਾਲ ਇਸ ਸਬੰਧ ਵਿਚ ਹੁਣ ਕੋਈ ਖ਼ਦਸ਼ਾ ਨਹੀਂ ਰਹਿ ਗਿਆ। ਪ੍ਰਚਾਰਕ, ਗ੍ਰੰਥੀ ਅਤੇ ਵਿਦਵਾਨ ਹੁਣ ਖੰਡਨ ਮੰਡਨ ਦੇ ਪੁਰਾਣੇ ਪ੍ਰਚਾਰ ਢੰਗ ਨੂੰ ਪਸੰਦ ਨਹੀਂ ਕਰਦੇ। ਅਕਾਲ ਪੁਰਖ ਦਾ ਸ਼ੁਕਰ ਹੈ ਕਿ ਸਾਡੇ ਅੰਦਰੋਂ ਹਿੰਦ ਵਿਚ ਅੰਗ੍ਰੇਜ਼ੀ ਰਾਜ ਦੇ ਸਮੇਂ ਦੇ ਪਏ ਹੋਏ ਫ਼ਿਰਕੂ-ਵਿਤਕਰੇ ਤੇ ਘਿਣਾਂ ਦੇ ਭਾਵ ਨਿਕਲ ਰਹੇ ਹਨ ਅਤੇ ਅਸੀਂ ਹੁਣ ਸ੍ਰੀ ਗੁਰੂ ਨਾਨਕ ਦੇਵ ਦੇ ਮਿਸ਼ਨਰੀ ਹੋਣ ਦੇ ਦ੍ਰਿਸ਼ਟੀ-ਕੋਣ ਨਾਲ ਆਪਸ ਵਿਚ ਪ੍ਰੇਮ-ਮਾਲਾ ਦੇ ਮਣਕਿਆਂ ਵਾਂਗ ਇੱਕੋ ਹੀ ਤਾਰ ਵਿਚ ਪਰੁਤਣ ਦਾ ਯਤਨ ਕਰਨਾ ਅਪਣਾ ਕਰਤਬ ਸਮਝਣ ਲਗ ਪਏ ਹਾਂ। ਭਾਰਤ ਨਾਲੋਂ ਵਿਦੇਸ਼ਾਂ ਵਿੱਚ ਇਸ ਪ੍ਰੇਮ-ਭਾਵ ਤੇ ਪ੍ਰਸਪਰਿਕ ਮਿੱਤ੍ਰਤਾ ਦੀ ਕਿਤੇ ਵਧੇਰੀ ਲੋੜ ਹੈ, ਜਿਸ ਬਾਬਤ ਸਿਆਮ ਦੇ ਨਾਮਧਾਰੀ ਅਤੇ ਸਮੂਹ ਸਿੱਖਾਂ ਵਲੋਂ ਮੈਂ ਆਸ਼ਾਵਾਦੀ ਹਾਂ।

## ਸ੍ਰੀ ਸਤਿਗੁਰੂ ਜੀ

ਨਾਮਧਾਰੀ ਪੰਥ ਦੇ ਹਿਰਦੇ-ਸਮ੍ਰਾਟ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਆਮ ਦੀ ਧਰਤੀ ਨੂੰ ਸਾਲ ਵਿਚ ਤਿੰਨ ਚਾਰ ਵਾਰ ਭਾਗ ਲੌਂਦਿਆਂ ਰਹਿਣ—ਨਾਲ, ਸਿਆਮ ਦੇ ਹਿੰਦੂਆਂ ਸਿੱਖਾਂ, ਨਾਮਧਾਰੀਆਂ ਤੇ ਅਕਾਲੀਆਂ ਦੇ ਆਪ ਵਿਚ ਦੇ ਪਿਆਰ-ਸਬੰਧ ਨੂੰ ਕਾਫ਼ੀ ਤਾਕਤ ਮਿਲੀ ਹੈ। ਆਪ ਜੀ ਦੀ ਗੈਰਹਾਜ਼ਰੀ ਵਿਚ ਜੇ ਕੋਈ ਵਿਤਕਰਾ ਪਾਊ ਪ੍ਰਮਾਣੂੰ ਪੈਦਾ ਹੋ ਵੀ ਜਾਏ ਤਾਂ ਆਪ ਦੇ ਦਰਸ਼ਨ ਨਾਲ ਉਸ ਦਾ ਅਭਾਵ ਹੋ ਜਾਂਦਾ ਹੈ। ਸਿਆਮ ਦੀਆਂ ਸੰਗਤਾਂ

ਦੀ ਇਹ ਕਿੰਨੀ ਖੁਸ਼ਕਿਸਮਤੀ ਹੈ ਕਿ ਭਾਵੇਂ ਹਜ਼ੂਰ ਦੇ ਦਰਸ਼ਨ ਵਾਸਤੇ ਉਨ੍ਹਾਂ ਦੀ ਹਰ ਬੇਨਤੀ ਪ੍ਰਵਾਨ ਨਹੀਂ ਹੋ ਸਕਦੀ, ਪਰ ਫੇਰ ਵੀ ਵਰ੍ਹੇ ਵਿਚ ਤਿੰਨ ਚਾਰ ਅਰਜ਼ਾਂ ਤਾਂ ਮਨਜ਼ੂਰ ਹੋ ਹੀ ਜਾਂਦੀਆਂ ਹਨ।

## ਪੰਜਾਬੀ ਸਾਹਿੱਤ ਸਭਾ

ਬੀਤ ਚੁੱਕੀ ਬਸੰਤ ਪੰਚਮੀ ਜਨਵਰੀ ੧੯੫੩ ਵਿਚ ਸਿਆਮ ਦੇ ਪ੍ਰਸਿੱਧ ਸ਼ਹਿਰ ਚਿੰਗਮਈ ਵਿਚ ਮਨਾਈ ਗਈ ਸੀ। ਇਸ ਮੇਲੇ ਵਿਚ ਭਾਵੇਂ ਚਿੰਗਮਈ ਅਤੇ ਹੋਰ ਸ਼ਹਿਰਾਂ ਦੀਆਂ ਸੰਗਤਾਂ ਨੇ ਵੀ ਸਹਿਯੋਗ ਦਿੱਤਾ ਸੀ ਪਰ ਇਸ ਦਾ ਸਮੁਚਾ ਭਾਰ ਕੇਵਲ ਸ੍ਰੀ ਦੀਵਾਨ ਸਿੰਘ ਜੀ ਚਰਨ ਸਟੋਰ ਵਾਲਿਆਂ ਨੇ ਹੀ ਚੁਕਿਆ ਅਤੇ ਨਿਭਾਇਆ ਸੀ। ਇਸ ਮੇਲੇ ਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮੈਂ ਵੀ ਹਾਜ਼ਰ ਹੋਇਆ ਸਾਂ। ਏਥੋਂ ਵਾਪਸ ਔਂਦਿਆਂ ਔਂਦਿਆਂ ਦੋ ਤਿੰਨ ਦਿਨ ਬੈਂਕਾਕ ਠਹਿਰਨਾ ਪਿਆ ਸੀ, ਜਿੱਥੇ ਸਤਿਗੁਰੂ ਜੀ ਦੀ ਕਿਰਪਾ ਨਾਲ ਮੈਨੂੰ ਏਕੇ ਅਤੇ ਪਿਆਰ ਜਜ਼ਬੇ ਨੂੰ ਪ੍ਰਫੁੱਲਤ ਕਰਨ ਵਾਲੀ ਇੱਕ ਹੋਰ ਝਲਕ ਦਿਖਾਈ ਦਿੱਤੀ। ਉਹ—"ਪੰਜਾਬੀ ਸਾਹਿੱਤ ਸਭਾ ਬੈਂਕੋਕ" ਥਾਈਲੈਂਡ ਦੀ ਸੰਸਥਾ ਦਾ ਦਰਸ਼ਨ ਸੀ। ਇਸ ਸਭਾ ਨੇ ਸਮੁੱਚੇ ਪੰਜਾਬੀਆਂ ਨੂੰ ਸਾਹਿੱਤਕ ਨੁਕਤਾ ਨਿਗਾਹ ਨਾਲ ਇੱਕ ਪਲੇਟਫਾਰਮ ਤੇ ਇਕੱਤ੍ਰ ਕਰਨ ਦਾ ਮਨੋਰਥ (Objective) ਸਾਹਮਣੇ ਰਖਿਆ ਹੈ। ਇਸ ਸਭਾ ਨੂੰ ਜੇ ਪੂਰਾ ਮਿਲਵਰਤਨ ਮਿਲਿਆ ਅਤੇ ਉੱਨਤ ਹੋਣ ਦੀ ਸਮੱਗਰੀ ਦੀ ਘਾਟ ਨਾ ਰਹੀ ਤਾਂ ਇਸ ਤੋਂ ਸਾਨੂੰ ਕਿੰਨਾਂ ਕੁ ਲਾਭ ਪ੍ਰਾਪਤ ਹੋਵੇਗਾ ? ਇਸ ਦਾ ਉੱਤਰ ਸਮਾਂ ਦੇਵੇਗਾ, ਪਰ ਫੇਰ ਵੀ ਇਹ ਲਾਭ ਪ੍ਰਤੱਖ ਪ੍ਰਤੀਤ ਹੋਂਦੇ ਹਨ:—(੧) ਪ੍ਰਦੇਸ ਵਿਚ ਸਾਡੀ ਮਾਤ-ਬੋਲੀ ਪੰਜਾਬੀ ਦੀ ਉੱਨਤੀ, (੨) ਸਮੂਹ ਪੰਜਾਬੀਆਂ ਵਿਚ ਪੰਜਾਬੀਅਤ ਦੇ ਜਜ਼ਬੇ ਦੀ ਉਪਜ ਅਰ ਪ੍ਰਫੁਲਤਾ,(੩) ਸਮਾਜਕ ਅਤੇ ਸੰਪ੍ਰਦਾਇਕ ਵਖੇਵਿਆਂ ਤੋਂ ਉਚੇ ਹੋਕੇ ਹਰ ਮਸਲੇ ਤੇ ਕੇਵਲ ਪੰਜਾਬੀ ਹੋਣ ਦੇ ਨਾਤੇ ਵਿਚਾਰ ਕਰਨਾ। ਇਸ ਸਭਾ ਦੇ ਨਿਮੰਤ੍ਰਣ ਤੇ ੨੪ ਜਨਵਰੀ ੧੯੫੩ ਨੂੰ ਰਾਤ ਦੇ ੯ ਬਜੇ ਦੇ ਲਗ ਭਗ ਮੈਨੂੰ ਇਸ ਸਭਾ ਦੇ ਸਟੇਜ ਤੇ ਇਕ ਸੰਖੇਪ ਜਹੀ ਤਕਰੀਰ ਕਰਨ ਅਰ ਸਭਾ ਦੇ ਹੋਣਹਾਰ ਨੌਨਿਹਾਲਾਂ ਦੀਆਂ ਅਪਣੇ ਪੁਰਸ਼ਾਰਥ ਤੇ ਮੰਤਵ ਸਬੰਧੀ ਉਤਸ਼ਾਹੂ ਤਕਰੀਰਾਂ ਸੁਣਨ ਦਾ ਸਮਾਂ ਪ੍ਰਾਪਤ ਹੋਇਆ। ਉਨ੍ਹਾਂ ਦੀ ਲਗਨ, ਉਮਾਹ ਅਤੇ ਏਕੇ ਦੀ ਸਪਿਰਟ ਨੇ ਮੇਰੇ ਦਿਲ ਤੇ ਇਕ ਖ਼ਾਸ ਪ੍ਰਭਾਵ ਪੈਦਾ ਕੀਤਾ। ਸਭਾ ਦੇ ਪ੍ਰਧਾਨ ਜੀ ਵਲੋਂ ਮੇਰੇ ਜੇਹੇ ਪੰਜਾਬੀ ਦੇ ਇਕ ਤੁਛ ਸੇਵਕ ਨੂੰ ਮਾਨ ਪੱਤ੍ਰ ਪੇਸ਼ ਕੀਤਾ ਗਿਆ ਜਿਸ ਤੋਂ ਪਤਾ ਲਗਦਾ ਹੈ ਕਿ ਇਸ ਸਭਾ ਦੇ ਦਿਲ ਵਿਚ ਪੰਜਾਬੀ ਸਾਹਿਤ ਦੇ ਸੇਵਕਾਂ ਦੀ ਕਿੰਨੀ ਕਦਰ ਹੈ।

## ਫੇਰ ਬੈਂਕਾਕ ਵਿੱਚ

ਬੈਂਕਾਕ (ਸਿਆਮ) ਦੀਆਂ ਸੰਗਤਾਂ ਦੇ ਭਾਗ ਕਿਨੇਂ ਚੰਗੇ ਹਨ ਕਿ ਨਿਮਾਣੀ ਇਕਾਦਸ਼ੀ ਦੇ ਮੌਕੇ ਤੇ ਸਤਿਗੁਰੂ ਜੀ ਨੇ ਫੇਰ ਬੈਂਕਾਕ ਪੁਜਕੇ ਸੰਗਤਾਂ ਨੂੰ ਨਿਹਾਲ ਕੀਤਾ। ਥੋੜੇ ਦਿਨ ਹੋਏ ਹਨ ਕਿ ਆਪ ਸਿਆਮ ਤੋਂ ਵਾਪਸ ਆਏ ਹਨ।

# ਮਾਨ-ਪੱਤ੍ਰ

## "ਪਿਆਰ, ਮਿਲਵਰਤਨ, ਵਿਸ਼ਾਲਤਾ"

"ਪੰਜਾਬੀ ਸਾਹਿੱਤ ਸਭਾ ਬੈਂਕੋਕ ਥਾਈ ਲੈਂਡ"

"ਪੰਜਾਬੀ ਸਾਹਿੱਤਕ ਜਗਤ ਦੇ ਚਮਕਦੇ ਸੂਰਜ,"

ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ "ਆਲਿਮ"

ਅਸੀਂ "ਪੰਜਾਬੀ ਸਾਹਿਤ ਸਭਾ ਬੈਂਕੋਕ ਦੇ ਸਾਰੇ ਮੈਂਬਰ ਇਸ ਘੜੀ ਅਤਿਅੰਤ ਖੁਸ਼ੀ ਅਨੁਭਵ ਕਰ ਰਹੇ ਹਾਂ, ਜੋ ਕਿ ਆਪ ਇਸ ਸਮੇਂ ਸਾਡੇ ਵਿਚ ਸੁਭਾਇਮਾਨ ਹੋਕੇ 'ਪੰਜਾਬੀ ਸਾਹਿੱਤ ਸਭਾ ਬੈਂਕੋਕ' ਦਾ ਮਾਨ ਵਧਾ ਰਹੇ ਹੋ। ਇਸ ਲਈ ਅਸੀਂ ਸਭ ਆਪ ਜੀ ਦੇ ਅਤਿਅੰਤ ਧਨਵਾਦੀ ਹੁੰਦੇ ਹੋਏ ਆਪ ਜੀ ਨੂੰ ਜੀਉ ਆਇਆਂ ਕਹਿੰਦੇ ਹਾਂ।"

ਸਾਨੂੰ ਆਸ ਹੈ ਕਿ ਆਪ ਆਪਣੀ ਮਾਤ ਬੋਲੀ ਪੰਜਾਬੀ ਦੀ ਉੱਨਤੀ ਲਈ ਚੰਗੀ ਇੱਛਾ ਰਖਦਿਆਂ ਹੋਇਆਂ ਸਮੇਂ ਸਮੇਂ ਸਾਨੂੰ ਆਪਣੀ ਮਿਲਵਰਤਨ ਦਾ ਸੋਹਣਾ ਸਾਥ ਦੇਂਦੇ ਰਹੋਗੇ, ਤਾਂ ਜੋ ਅਸੀਂ ਅਪਣੇ ਦੇਸ ਤੋਂ ਹਜ਼ਾਰਾਂ ਮੀਲ ਦੂਰ ਏਥੇ ਬੈਂਕੋਕ ਸ਼ਹਿਰ ਸਿਆਮ ਵਿਖੇ ਬੈਠੇ ਅਪਣੀ ਪਿਆਰੀ ਮਾਤਬੋਲੀ ਪੰਜਾਬੀ ਦੀ ਯਥਾ ਸ਼ਕਤ ਸੇਵਾ ਕਰ ਸਕੀਏ।

ਸ੍ਰਿਸ਼ਟੀ ਦੇ ਮਾਲਕ ਸ੍ਰੀ ਅਕਾਲਪੁਰਖ ਜੀ ਦੀ ਹਜ਼ੂਰੀ ਵਿੱਚ ਸਾਡੀ ਸਭਨਾਂ ਦੀ ਅਰਦਾਸ ਹੈ, ਕਿ ਉਹ ਆਪ ਜੀ ਨੂੰ ਲੰਮੇਰੀ ਤੇ ਸੁਖਾਂ ਭਰੀ ਆਯੂ ਬਖਸ਼ਦਿਆਂ ਹੋਇਆਂ ਆਪ ਜੀ ਦੇ ਦਿਲ ਅੰਦਰ ਸਾਡੀ ਮਾਤ ਬੋਲੀ ਪੰਜਾਬੀ ਦੀ ਉੱਨਤੀ ਲਈ ਹਮੇਸ਼ਾਂ ਨਵੇਂ ਤੋਂ ਨਵੇਂ ਜਜ਼ਬੇ ਉਤਪਨ ਕਰਾਉਂਦੇ ਰਹਿਣ, ਤਾਂ ਜੋ ਆਪ ਖੁਲ੍ਹੇ ਦਿਲ ਪੰਜਾਬੀ ਦੀ ਸੇਵਾ ਕਰ ਸਕੋ।

ਇਸ ਘੜੀ ਆਪ ਲਈ ਸਾਡੇ ਪਾਸ ਸਾਡੇ ਦਿਲਾਂ ਦੀਆਂ ਡੂੰਘਾਈਆਂ ਵਿਚੋਂ ਨਿਕਲ ਰਹੀਆਂ ਸ਼ੁਭ ਇੱਛਾਵਾਂ ਹੀ ਹਨ, ਆਸ ਹੈ ਕਿ ਆਪ ਪ੍ਰਵਾਨਗੀ ਬਖਸ਼ੋਗੇ।

ਅਸੀਂ ਹਾਂ,

੨੪ ਜਨਵਰੀ ੧੯੫੩ ਪੰਜਾਬੀ ਬੋਲੀ ਦੇ ਨਿਮਾਣੇ ਸੇਵਕ

ਮੈਂਬਰ

"ਪੰਜਾਬੀ ਸਾਹਿਤ ਸਭਾ" ਬੈਂਕੋਕ, ਸਿਆਮ।

# ਬ੍ਰਿਟਸ਼ ਈਸਟ ਅਫਰੀਕਾ

ਤਿੰਨ ਗਵਰਨਰੀ ਸੂਬਿਆਂ, ਕੀਨੀਆ, ਯੋਗੰਡਾ ਅਤੇ ਟਾਂਗਾ ਨੀਕਾ ਤੇ ਨਿਰਭਰ, ਪਹਾੜੀ ਇਲਾਕਾ, ਸਰਸਬਜ਼ ਵਾਦੀਆਂ ਅਤੇ ਘਣੇ ਜੰਗਲਾਂ ਦਾ ਏਰੀਆ ਹੈ। ਮੌਸਮ ਸੋਹਣਾ ਜਿਵੇਂ ਪੰਜਾਬ ਵਿਖੇ ਕੱਤੇਂ ਤੇ ਫੱਗਣ ਦੇ ਮਹੀਨਿਆਂ ਵਿਚ, ਪਰ ਬਾਰਸ਼ ਹੋਣ ਤੇ ਰਜਾਈਆਂ ਲੈਕੇ ਸੌਣਾ ਪੈਂਦਾ ਹੈ, ਕੀ ਹਾੜ ਤੇ ਕੀ ਸਿਆਲ। ਬਾਰਾਂ ਮਹੀਨੇ ਬੰਗਲਿਆਂ ਦੇ ਅੰਦਰ ਹੀ ਬਿਤਾਜਿਆ ਜਾਂਦਾ ਹੈ ਕੰਬਲ ਲੈਕੇ। ਨੈਰੋਬੀ ਕੀਨੀਆਂ ਦੀ ਰਾਜਧਾਨੀ ਬ੍ਰਿਟਿਸ਼ ਈਸਟ ਅਫਰੀਕਾ ਵਿਚ ਸਭ ਤੋਂ ਵੱਡਾ ਤੇ ਸੁੰਦਰ ਸ਼ਹਿਰ ਹੈ। ਕਮਪਾਲਾ ਨੈਰੋਬੀ ਤੋਂ ਕਰੀਬਨ ਸਾਢੇ ਚਾਰ ਸੌ ਮੀਲਾਂ ਦੇ ਫ਼ਾਸਲੇ ਤੇ ਯੋਗੰਡਾ ਦੀ ਰਾਜਧਾਨੀ ਸੱਤਾਂ ਪਹਾੜੀਆਂ ਤੇ ਅਬਾਦ ਹੈ। ਬੜਾ ਸੋਹਣਾ ਸਾਫ ਸੁਥਰਾ ਅਤੇ ਦ੍ਰਿਸ਼ਯ ਮਈ ਸ਼ਹਿਰ।

## ਦੇਸ਼ ਵਾਸੀ (NATIVES)

ਕੀਨੀਆਂ ਨੌ-ਅਬਾਦੀ ਦੇ ਅਸਲ ਵਸਨੀਕਾਂ ਬਾਬਤ ਕੁਝ ਲਿਖਣਾ ਪਾਠਕਾਂ ਦੀ ਦਿਲਚਸਪੀ ਦੇ ਕਾਰਨ ਜ਼ਰੂਰੀ ਜਾਪਦਾ ਹੈ। ਇਸ ਏਰੀਏ ਅੰਦਰ ਪੰਜਾਹ ਲੱਖ ਅਫਰੀਕਨ ਵਸਦੇ ਹਨ ਜਿਨ੍ਹਾਂ ਦਾ ਲਗ ਭਗ ੭੫ ਪ੍ਰਤਿ ਸੈਂਕੜਾ ਪਹਾੜਾਂ ਦੇ ਜੰਗਲਾਂ ਅਤੇ ੨੫ ਪ੍ਰਤਿ ਸੈਂਕੜਾ ਸ਼ਹਿਰਾਂ ਵਿਚ ਵਸਦਾ ਹੈ। ਇਨ੍ਹਾਂ ਤੋਂ ਬਿਨਾਂ ਜੋ ਲੋਕ ਗੈਰ ਅਫਰੀਕੀ ਮੁਲਖਾਂ ਵਿਚੋਂ ਗਏ ਹਨ, ਉਨ੍ਹਾਂ ਵਿਚੋਂ ਸਵਾ ੩ ਲੱਖ ਹਿੰਦੁਸਤਾਨੀ ਤੇ ਡੇਢ ਲੱਖ ਯੂਰਪੀਨ, ਅਬਾਦ ਹਨ। ਦੇਸ਼ ਵਾਸੀਆਂ (NATIVES) ਨੂੰ ਆਮ ਤੌਰ ਤੇ ਬੋਈ ਆਖਿਆ ਜਾਂਦਾ ਹੈ। ਇਹ ਲੋਕ ਤਲੀਮ, ਸੱਭਤਾ, ਖਾਨ ਪਾਨ ਅਤੇ ਰਹਿਨ ਸਹਿਨ ਦੇ ਲਿਹਾਜ਼ ਨਾਲ ਬਹੁਤ ਹੀ ਪਿੱਛੇ ਹਨ। ਸਮੇਂ ਦੀ ਹਵਾ ਨੇ ਉਨ੍ਹਾਂ ਦੇ ਅੰਦਰ ਵੀ ਅਜ਼ਾਦੀ ਦੀ ਲਗਨ ਪੈਦਾ ਕਰ ਦਿੱਤੀ ਹੈ। ਉਨ੍ਹਾਂ ਦੀ ਸੱਭਤਾ ਨੂੰ ਭਾਵੇਂ ਬਹੁਤ ਘਟੀਆ ਦਰਜੇ ਦੀ ਸਮਝਿਆ ਜਾਂਦਾ ਹੈ, ਪਰ ਉਹ ਉਸ ਤੇ ਫ਼ਖ਼ਰ ਕਰਦੇ ਹੋਏ ਅਪਣੇ ਉਨ੍ਹਾਂ ਭਰਾਵਾਂ ਨੂੰ ਨਫ਼ਰਤ ਨਾਲ ਤਕਦੇ ਹਨ ਜਿਨ੍ਹਾਂ ਤੇ ਸ਼ਹਿਰਾਂ ਵਿਚ ਰਹਿਣ ਦੇ ਕਾਰਨ ਪੱਛਮੀ ਸੱਭਤਾ ਦਾ ਰੰਗ ਚੜ੍ਹਦਾ ਜਾ ਰਿਹਾ ਹੈ। ਉਹ ਅਪਣੀ ਪੁਰਾਣੀ ਸੱਭਤਾ ਨੂੰ ਹੀ ਕੈਮ ਰਖਣਾ ਚਾਹੁੰਦੇ ਹਨ। ਉਹ ਆਪਣੇ ਵਾਸਤੇ ਅਜੇਹੇ ਮਕਾਨ ਨਹੀਂ ਬਣਾਂਦੇ ਜਿਨ੍ਹਾਂ ਦੇ ਸੋਹਣੇ ਕਮਰੇ ਤੇ ਫ਼ੈਸ਼ਨੇਬਲ ਦਰਵਾਜ਼ੇ ਹੋਣ। ਉਹ ਆਮ ਤੌਰ ਤੇ ਤੰਬੂ ਦੀ ਸ਼ਕਲ ਤੇ ਅਕਾਰ ਜੈਸੇ ਲੱਕੜ ਅਰ ਕੱਖਾਂ ਕਾਨਿਆਂ ਦੇ ਝੌਂਪੜੇ ਬਣਾ ਕੇ ਹੀ ਗੁਜ਼ਾਰਾ ਕਰਦੇ ਹਨ। ਉਨ੍ਹਾਂ ਕੋਲ ਪੈਸਾ ਧੇਲਾ ਯਾ ਕੋਈ ਕੀਮਤੀ ਸਮਿਆਨ ਨਹੀਂ ਹੁੰਦਾ, ਜਿਸ ਲਈ ਉਨ੍ਹਾਂ ਨੂੰ ਦਰਵੱਜੇ ਲੌਣ ਦੀ ਲੋੜ ਪਵੇ। ਹਾਂ ਕਈ ਦਰਵਾਜੇ ਦੇ ਮੂੰਹ ਅੱਗੇ ਘਾਸ ਫੂਸ ਦੇ ਬਣਾਏ ਹੋਏ ਫਾਟਕ ਜੇਹੇ ਰੱਖ

ਛਡਦ ਹਨ। ਉਹਨਾਂ ਦੀ ਖ਼ੁਰਾਕ ਆਮ ਤੌਰ ਤੇ ਜਾਨਵਰਾਂ ਦੇ ਮਾਸ ਤੇ ਨਿਰਭਰ ਹੁੰਦੀ ਹੈ। ਉਹ ਤੀਰ ਕਮਾਨ ਨਾਲ ਸ਼ਿਕਾਰ ਖੇਡਦੇ ਹਨ। ਮਸਾਈ ਕਬੀਲੇ ਵਿੱਚ ਮੁੰਡੇ ਦੀ ਸ਼ਾਦੀ ਤਾਂ ਹੁੰਦੀ ਹੈ, ਜੇ ਉਹ ਸ਼ੇਰ ਨੂੰ ਮਾਰੇ, ਉਹ ਵੀ ਸੁਤੇ ਪਏ ਨੂੰ ਨਹੀਂ, ਬਲਕਿ ਤੁਰਦੇ ਫਿਰਦੇ ਨੂੰ ਇਕ ਤੀਰਾਂ ਨਾਲ ਚੈਲੰਜ ਦੇਕੇ। ਇੱਕ ਕਬੀਲੇ ਵਿੱਚ ਸ਼ਾਦੀ ਦਾ ਇਹ ਰਿਵਾਜ ਹੈ ਕਿ ਸ਼ਾਦੀ ਕਰਾਣ ਵਾਸਤੇ ਹਰ ਮੁੰਡੇ ਅਤੇ ਕੁੜੀ ਨੂੰ ਛੇ ਮਹੀਨਿਆਂ ਤਕ ਜੰਗਲ ਵਿਚ ਰਹਿਣਾ ਪੈਂਦਾ ਹੈ। ਏਨੇ ਅਰਸੇ ਵਿਚ ਉਹ ਕਿਸੇ ਦੇ ਘਰ ਨਹੀਂ ਜਾ ਸਕਦੇ। ਬਨ ਵਿਚ ਰਹਿ ਕੇ ਦਰਖ਼ਤਾਂ ਹੇਠ ਸੌਂਦੇ ਹਨ। ਜਾਨਵਰਾਂ ਦਾ ਮਾਸ ਖਾ ਕੇ ਉਨ੍ਹਾਂ ਨੂੰ ਇਹ ਛੇਆਂ ਮਹੀਨਿਆਂ ਦਾ ਬਨਬਾਸ ਕੱਟਣਾ ਪੈਂਦਾ ਹੈ। ਲੜਕੀ ਵਾਲੇ ਜਦ ਕਿਸੇ ਮੁੰਡੇ ਨੂੰ ਸਾਕ ਕਰਦੇ ਹਨ ਤਾਂ ਰਿਵਾਜ ਅਨੁਸਾਰ ਫੈਸਲਾ ਕੀਤਾ ਜਾਂਦਾ ਹੈ ਕਿ ਉਹ ੨੦ ਯਾ ੩੫ ਗਊਆਂ ਮੁੰਡੇ ਵਾਲਿਆਂ ਨੂੰ ਦੇਣ। ਇਹ ਕੋਈ ਜ਼ਰੂਰੀ ਨਹੀਂ ਕਿ ਸਾਰੀਆਂ ਗਾਂਈਂ ਇੱਕੋ ਵਾਰ ਦਿੱਤੀਆਂ ਜਾਣ, ਜਿੰਨੀ ਗਿਣਤੀ ਨੀਯਤ ਕੀਤੀ ਗਈ ਹੈ, ਉਸ ਦਾ ਘੱਟ ਤੋਂ ਘੱਟ ਪੰਜਵਾਂ ਜਾਂ ਛੇਵਾਂ ਹਿੱਸਾ ਪਹਿਲੋਂ ਦੇਣਾ ਪੈਂਦਾ ਹੈ ਤੇ ਬਾਕੀ ਦਾ ਬਾਦ ਵਿਚ ਹੌਲੀ ਹੌਲੀ ਮੁਕਾ ਦਿਤਾ ਜਾਵੇ। ਜੇ ਰਿਵਾਜ ਅਨੁਸਾਰ ਕਿਸੇ ਤੋਂ ਗਊਆਂ ਨਾ ਦੀ ਦਿੱਤੀਆਂ ਜਾਣ ਤਾਂ ਸਾਕ ਟੁਟ ਜਾਂਦਾ ਹੈ। ਇਸੇ ਤਰ੍ਹਾਂ ਦੇ ਮੁਖ਼ਤਲਿਫ਼ ਰਿਵਾਜ ਵੱਖੋ ਵੱਖ ਕਬੀਲਿਆਂ ਵਿੱਚ ਪ੍ਰਚਲਤ ਹਨ। ਉਹ ਲੋਕ ਜੰਗਲੀ ਤਰ੍ਹਾਂ ਅਨਪੜ੍ਹ ਹੀ ਹੁੰਦੇ ਹਨ। ਪਰ ਅਫ਼ਰੀਕੀ ਤਬਕਾ ਕੁਝ ਲਿਖਿਆ ਪੜ੍ਹਿਆ ਅਤੇ ਪੇਂਡੂ ਤਬਕੇ ਤੋਂ ਸਿਆਣਾ ਹੋ ਗਿਆ ਹੈ। ਉਨ੍ਹਾਂ ਵਿਚੋਂ ਕਈ ਵਰਕਸ਼ਾਪਾਂ ਤੇ ਮਿਲਾਂ ਵਿਚ ਮਜ਼ਦੂਰੀ ਕਰਦੇ ਅਰ ਕਈ ਸਰਕਾਰੀ ਅਤੇ ਪ੍ਰਾਈਵੇਟ ਨੌਕਰੀਆਂ ਕਰਦੇ ਹਨ।

## ਮੌ ਮੌ ਲਹਿਰ

ਕੀਨੀਆ ਦਾ ਇਕ ਪਹਾੜੀ ਕਬੀਲਾ ਕੁਕੂ (KUKUU) ਹੈ ਜਿਸ ਨੇ ਆਪਣੀਆਂ ਹਿੰਸਕ ਸਰਗਰਮੀਆਂ ਨਾਲ ਹਕੂਮਤ ਨੂੰ ਪ੍ਰੇਸ਼ਾਨ ਕਰ ਰਖਿਆ ਹੈ। ਮੈਂ ਉਨ੍ਹਾਂ ਦੇ ਆਗੂਆਂ ਨੂੰ ਇਹ ਖ਼ਾਸ ਮਸ਼ਵਰਾ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜੇ ਆਪਣੇ ਅਧਿਕਾਰ ਪ੍ਰਾਪਤ ਕਰਨੇ ਹਨ ਤਾਂ ਉਨ੍ਹਾਂ ਨੂੰ ਤਸ਼ੱਦਦ ਦਾ ਤਰੀਕਾ ਛਡ ਕੇ ਆਈਨੀ ਤਰੀਕੇ (Constitutional methods) ਗ੍ਰਹਿਣ ਕਰਨੇ ਚਾਹੀਦੇ ਹਨ। ਆਸ ਹੈ ਕਿ ਹਕੂਮਤ ਵੀ ਆਪਣੇ ਸਿਆਸੀ ਤਦੱਬਰ ਅਤੇ ਚਿਰਾਂ ਦੇ ਤਜਰਬੇ ਦੇ ਚਾਨਣੇ ਵਿਚ ਇਨ੍ਹਾਂ ਲੋਕਾਂ ਨੂੰ ਸੰਤੁਸ਼ਟ (Satisfied) ਕਰਨ ਦਾ ਜਤਨ ਕਰੇਗੀ।

## ਸਿੱਖ ਸੰਗਤਾਂ ਬਾਬਤ

ਕੀਨੀਆਂ, ਯੋਗੰਡਾ ਅਤੇ ਟਾਂਗਾਨੀਕਾ ਵਿਚ ਸਿੱਖ ਸੰਗਤਾਂ ਵੀ ਹਜ਼ਾਰਾਂ ਦੀ ਗਿਣਤੀ ਵਿਚ ਮੌਜੂਦ ਹਨ। ਨੈਰੋਬੀ, ਨਕੋਰੋ ਅਤੇ ਕਸੂਮੋ ਆਦਿਕ ਸ਼ਹਿਰਾਂ ਵਿਚ ਉਨ੍ਹਾਂ ਦਾ ਚੰਗਾ ਬੋਲ ਬਾਲਾ ਹੈ। ਆਰਥਕ ਤੌਰ ਤੇ ਉਹ ਪੰਜਾਬ ਵਾਸੀ ਪੰਜਾਬੀਆਂ ਨਾਲੋਂ ਕਿਤੇ ਅਗੇ ਹਨ। ਕਮਪਾਲਾ, ਜੀਂਜਾ, ਮਬਾਲੀ, ਕਟਾਲੀ, ਐਲਡੋਰੇਟ ਅਤੇ ਕ੍ਰੀਚੋ ਵਿਚ ਵੀ ਉਹ ਜਿੰਨੇ ਕੁ ਹਨ ਚੰਗੇ ਸਟੈਂਡਰਡ ਦੇ ਮਾਲਿਕ ਹਨ। ਬੰਗਲਿਆਂ, ਕਾਰਾਂ, ਕਾਰਖ਼ਾਨਿਆਂ ਅਤੇ ਸਾ ਮਿੱਲਾਂ (SAW MILLS) ਦੇ ਪ੍ਰੋਪ੍ਰਾਈਟਰ ਹਨ।

ਸਰਕਾਰੀ ਠੇਕੇਦਾਰ ਪ੍ਰਾਈਵੇਟ ਕਾਰੋਬਾਰੀ ਅਤੇ ਚੰਗੇ ਪਹਿਣੇ ਵਾਲੇ ਹਨ। ਵਿਦਿਆ ਪੜ੍ਹਿਆ ਤਬਕਾ ਸਰਕਾਰੀ ਅਦਾਰਿਆਂ ਵਿਚ ਵੀ ਮੁਲਾਜ਼ਮ ਹੈ। ਉਨ੍ਹਾਂ ਦੇ ਪ੍ਰਤੀਨਿਧ ਮਿਊਨਸਪਲ ਅਤੇ ਆਈਨੀ ਕੌਂਸਲਾਂ ਵਿਚ ਵੀ ਮੌਜੂਦ ਹਨ। ਹਕੂਮਤ ਵਲੋਂ ਉਨ੍ਹਾਂ ਨੂੰ ਹਰ ਸਹੂਲਤ ਬਹਮ ਪੁਚਾਈ ਜਾਂਦੀ ਹੈ ਅਤੇ ਉਨ੍ਹਾਂ ਨਾਲ ਕਿਸੇ ਤਰ੍ਹਾਂ ਦਾ ਵੀ ਕੋਈ ਵਿਤ੍ਰਕਰਾ ਨਹੀਂ ਰਖਿਆ ਜਾਂਦਾ। ਮੈਂ ਆਪ ਦੇਖਿਆ ਹੈ ਕਿ ਮਜਮੂਈ ਤੌਰ ਤੇ ਸਭ ਭਾਰਤੀ (Indians) ਅਤੇ ਖ਼ਾਸ ਤੌਰ ਤੇ ਪੰਜਾਬੀ ਅਰ ਸਿੱਖ ਹਕੂਮਤ ਦੇ ਸਲੂਕ ਤੇ ਖੁਸ਼ ਅਰ ਸੰਤੁਸ਼ਟ ਹਨ। ਉਨ੍ਹਾਂ ਦੇ ਕਾਰੋਬਾਰ ਅਤੇ ਵਿਪਾਰ ਵੀ ਚੰਗੇ ਚੱਲ ਰਹੇ ਹਨ।

## ਅਫ਼ਸੋਸਨਾਕ ਗੱਲ

ਉਤੇ ਦਸੇ ਅਨੁਸਾਰ ਸਿੱਖਾਂ ਦੀ ਆਰਥਕ ਅਵਸਥਾ ਰਸ਼ਕ ਦੇ ਕਾਬਿਲ ਹੈ, ਪਰ ਇਕੋ ਹੀ ਅਫ਼ਸੋਸਨਾਕ ਗੱਲ ਦਿਖਾਈ ਦਿੱਤੀ ਹੈ ਜੋ ਸਿੱਖੀ ਚਲਨ ਨੂੰ ਇਸ ਦੇ ਬੜੇ ਉੱਚੇ ਆਦਰਸ਼ (The heighest stage) ਤੋਂ ਹੇਠਾਂ ਡੇਗਣ ਵਾਲੀ (degrading element) ਕਹੀ ਜਾਂਦੀ ਹੈ। ਉਹ ਹੈ ਸ੍ਰੀ ਮਤੀ ਸ਼ਰਾਬ ਕੌਰ ਨਾਲ ਖ਼ਾਲਸਾ ਜੀ ਦਾ ਬਹੁਤ ਹੱਦ ਤਕ ਮਿਲਵਰਤਨ। ਮਾਸ ਵੀ ਇਸ ਦਾ ਲਾਜ਼ਮਾ ਹੋਇਆ। ਭਾਵੇਂ ਟਾਂਵੇਂ ਟਾਂਵੇਂ ਸਿੱਖ ਇਨ੍ਹਾਂ ਵਿਅਸਨਾਂ ਤੋਂ ਬਚੇ ਹੋਏ ਵੀ ਹਨ, ਪਰ ਜਦ ਇਹ ਸੁਣਿਆ ਜਾਂਦਾ ਹੈ ਕਿ ਕਈ ਥਾਈਂ ਬਾਜ਼ੀਆਂ ਸਭਾਵਾਂ ਦੇ ਪ੍ਰਧਾਨ, ਸਕੱਤ੍ਰ ਅਤੇ ਹੋਰ ਲੀਡਰ ਬੋਤਲ ਮਹਾਰਾਣੀ ਦੇ ਮਦ ਵਿਚ ਮੱਤੇ ਨਾ ਜਾਣ ਤਦ ਤਕ ਉਹ ਸਟੇਜ ਤੇ ਖੜੇ ਹੋਕੇ ਪ੍ਰੋਗਰਾਮ ਹੀ ਨਹੀਂ ਸੁਣਾ ਸਕਦੇ, ਤਾਂ ਟਾਂਵਿਆਂ ਟਾਂਵਿਆਂ ਤੇ ਵੀ ਕੌਣ ਇਤਬਾਰ ਕਰ ਸਕਦਾ ਹੈ। ਇਕ ਵੱਡੇ ਸ਼ਹਿਰ ਦੇ ਕੁਛ ਸਿਖਾਂ ਬਾਬਤ ਸਾਨੂੰ ਦਸਿਆ ਗਿਆ ਕਿ ਸਾਡੇ ਘਰ ਮੁੰਡਾ ਜੰਮੇ ਤਾਂ ਖੁਸ਼ੀਆਂ ਮਨਾਂਦੇ ਤੇ ਐਸ਼ ਉਡਾਂਦੇ ਹਾਂ; ਤਾਂ ਯਾਰੋ ਇਸ ਗੱਲ ਦਾ ਨਿਆਂ ਕਰਿਆ ਜੇ, ਕਿ ਜਿਸ ਦਿਨ ਸਾਡੇ ਦੀਨ ਦੁਨੀਆਂ ਦੇ ਵਾਲੀ ਸ੍ਰੀ ਕਲਗੀਧਰ ਜੀ ਦਾ ਜਨਮ ਉਤਸ਼ਵ ਹੋਵੇ ਤਾਂ ਉਸ ਦਿਨ ਖੁਸ਼ੀਆਂ ਕਿਉਂ ਨਾ ਮਨਾਈਆਂ ਜਾਣ? ਸੱਚ ਪੁਛੋ ਤਾ ਛਕਣ ਛਕਾਣ ਤੇ ਐਸ਼ ਉਡਾਣ ਦਾ ਮੁਬਾਰਕ ਦਿਨ ਏਹੀ ਹੈ।

## ਨਾਮਧਾਰੀ ਮਿਸ਼ਨ

ਨੈਰੋਬੀ ਦੀ ਨਾਮਧਾਰੀ ਸੰਗਤ ਦਾ ਮੈਂ ਸਮਝਦਾ ਹਾਂ ਇਹ ਬੜਾ ਉਪਕਾਰ ਹੈ ਕਿ ਉਸ ਨੇ ਹਜ਼ਾਰਾਂ ਸਿੱਖਾਂ ਦੇ ਅਜੇਹੇ ਮਾਹੌਲ ਵਿਚ ਅਪਣੇ ਮੈਂਬਰਾਂ ਦੀ ਬਹੁਤ ਹੀ ਘੱਟ ਗਿਣਤੀ ਨੂੰ ਬੇਬਸ ਦੇਖਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਬਾਰ ਬਾਰ ਬੇਨਤੀ ਕੀਤੀ ਅਤੇ ਉਨ੍ਹਾਂ ਨੇ ਆਪਣੇ ਮੁਖੀ ਪ੍ਰਚਾਰਕਾਂ ਤੇ ਸੇਵਕਾਂ ਸਮੇਤ ਇਸ ਦੇਸ਼ ਦੀਆਂ ਸੰਗਤਾਂ ਨੂੰ ਇੱਕ ਮਹੀਨੇ ਵਾਸਤੇ ਦਰਸ਼ਨ ਦੇਕੇ ਕ੍ਰਿਤਾਰਥ ਕੀਤਾ। ਹਜ਼ੂਰ ਨੇ ੧੨ ਦਿਨ ਨੈਰੋਬੀ ਅਤੇ ਬਾਕੀ ਦਾ ਸਮਾਂ ਨਕੋਰੋ, ਕਰੀਚੋ, ਕਸੂਮੋਂ, ਜੀਂਜਾ, ਕਮਪਾਲਾ, ਟਰੋਰੋ, ਮਬਾਲੀ, ਕਟਾਲੀ, ਐਲਡੋਰੇਟ ਮਗਾਦੀ, ਅਰੂਸ਼ਾ, ਮੋਸ਼ੀ ਅਤੇ ਮੰਬਾਸਾ ਸ਼ਹਿਰਾਂ ਨੂੰ ਦਿੱਤਾ। (ਬਾਕੀ)

—o—

(ਸਫਾ ੮ ਦੀ ਬਾਕੀ)

ਅਲੌਕਿਕ ਸੀ। ਮੇਲੇ ਦਾ ਸਮੁਚਾ ਅਸਰ ਹੋਲੇ ਮਹੱਲੇ ਦੇ ਸਮਾਨ ਹੀ ਜਾਪਦਾ ਸੀ। ਇਹ ਸਭ ਮੰਡੀ ਵਾਸੀ ਸੰਗਤਾਂ ਦੇ ਪ੍ਰੇਮ ਦਾ ਸੂਚਕ ਸੀ।

ਸ੍ਰੀ ਮਾਨ ਬਾਬੂ ਬੂਟਾ ਸਿੰਘ ਜੀ ਨਾਮਧਾਰੀ ਸੂਬਾ, ਸੇਠ ਜੈਮਲ ਸਿੰਘ ਜੀ ਸਰਗੋਧਵੀ, ਸੇਠ ਪ੍ਰੀਤਮ ਸਿੰਘ ਜੀ ਦਾਤੇਵਾਲ, ਸੇਠ ਗਿਆਨ ਸਿੰਘ ਅਵਤਾਰ ਸਿੰਘ ਲਾਲਾ ਮੂਸਾ, ਸ: ਸੰਤੋਖ ਸਿੰਘ ਸਪੁਤ੍ਰ ਸੰਤ ਬਲਵੰਤ ਸਿੰਘ ਜੀ, ਸੰਤ ਹਰਦਿਆਲ ਸਿੰਘ ਜੀ, ਸੰਤ ਸੇਵਾ ਸਿੰਘ ਜੀ, ਜਥੇਦਾਰ, ਸੰਤ ਜਗਤ ਸਿੰਘ ਜੀ ਜੰਮੂ ਵਾਲੇ, ਸੰਤ ਵੀਰ ਸਿੰਘ ਜੀ, ਸੰਤ ਸੰਤਾ ਸਿੰਘ ਜੀ, ਸੰਤ ਸੋਹਣ ਸਿੰਘ ਜੀ ਅੰਮ੍ਰਿਤਸਰ, ਸੰਤ ਸੇਵਾ ਸਿੰਘ ਜੀ ਬੈਂਕੇ, ਸੰਤ ਤਾਰਾ ਸਿੰਘ ਜੀ ਘੜੀਸਾਜ਼, ਸਰਦਾਰ ਹਰਬੰਸ ਸਿੰਘ ਜੀ ਸਰਾਫ਼, ਪੰਥ ਦੇ ਪੁਰਾਣੇ ਸੇਵਕ ਸੇਠ ਮਹਿਲ ਸਿੰਘ ਜੀ, ਗਿਆਨੀ ਗੁਰਬਚਨ ਸਿੰਘ ਜੀ, ਸੰਤ ਮਾਨ ਸਿੰਘ, ਸੰਤੋਖ ਸਿੰਘ ਗੁਜਰਾਂਵਾਲੀਏ, ਸ: ਪਿਆਰਾ ਸਿੰਘ ਢਾਬਾਂ ਸਿੰਘ ਅਤੇ ਸ: ਪ੍ਰੀਤਮ ਸਿੰਘ ਆਦਿਕ ਸੱਜਣਾਂ ਨੇ ਆਏ ਸੱਜਣਾਂ ਦੀ ਤਨ ਮਨ ਧਨ ਦੁਆਰਾ ਸ਼ਲਾਘਾ ਯੋਗ ਸੇਵਾ ਕੀਤੀ। ਬਾਕੀ ਸੱਜਨਾਂ ਦੇ ਨਾਉਂ ਮੈਂ ਯਾਦ ਨਹੀਂ ਰਖ ਸਕਿਆ, ਉਨ੍ਹਾਂ ਤੋਂ ਖਿਮਾਂ ਦਾ ਜਾਚਕ ਹਾਂ।

੨੦ ਜੇਠ ਨੂੰ ਦੀਵਾਨ ਦੀ ਸਮਾਪਤੀ ਤੋਂ ਪਿਛੋਂ ਰਾਤ ਨੂੰ ਮੰਡੀ ਦੀ ਸੰਗਤ ਵਲੋਂ ਆਗਿਆ ਦਾ ਪਾਲਨ ਕਰਦਿਆਂ ਹੋਇਆਂ ਦਾਸ (ਆਲਿਮ) ਨੇ ਰਾਤ ਨੂੰ ਫੇਰ ਕੀਰਤਨ ਅਤੇ ਵਖਿਆਨ ਦੁਆਰਾ ਸੇਵਾ ਕਰਕੇ ਮੰਡੀ ਨਿਵਾਸੀਆਂ ਦੀ ਪ੍ਰਸੰਨਤਾ ਪ੍ਰਾਪਤ ਕੀਤੀ।ਮੰਡੀ ਦੇ ਇਸ ਸਮਾਗਮ ਵਿਚ ਚੰਦ ਸੱਜਨਾਂ ਨੇ ਵਿਘਨ ਪਾਣ ਦਾ ਅਸਫਲ ਜਤਨ ਕੀਤਾ। (ਆਲਿਮ)

# ਮੁਕੇਰੀਆਂ ਵਿਖੇ ਦੀਵਾਨ

ਸ੍ਰੀ ਮਾਨ ਸੰਤ ਆਤਮਾ ਸਿੰਘ ਜੀ ਸਨਖੱਤ੍ਰਵੀ ਸਕੱਤ੍ਰ ਨਾਮਧਾਰੀ ਜਥਾ ਤਸੀਲ ਦਸੂਹਾ ਲਿਖਦੇ ਹਨ ਕਿ ੧੨ ਹਾੜ ਸੰਮਤ ੨੦੧੦ ਨੂੰ ਤਸੀਲ ਦਸੂਹਾ ਦੀ ਨਾਮਧਾਰੀ ਸੰਗਤ ਵੱਲੋਂ ਮੁਕੇਰੀਆਂ ਵਿਚ ਇਕ ਭਾਰੀ ਦੀਵਾਨ ਸਜਿਆ ਜਿਸ ਵਿਚ ਹੇਠ ਲਿਖਿਆ ਗੁਰਮਤਾ ਸਰਬ ਸੰਮਤੀ ਨਾਲ ਪਾਸ ਹੋਇਆ :—

ਨਾਮਧਾਰੀ ਸੰਗਤ ਤਸੀਲ ਦਸੂਹਾ ਦਾ ਇਹ ਸਮਾਗਮ ਸਰਕਾਰ ਹਿੰਦ ਅਤੇ ਸਰਕਾਰ ਪੰਜਾਬ ਦਾ ਧਿਆਨ ਇਸ ਗੱਲ ਵਲ ਦਿਵਾਂਦਾ ਹੈ ਕਿ ਦੇਸ਼ ਸੁਤੰਤ੍ਰਤਾ ਹਿਤ ਪੰਜਾਬ ਵਿਚ ਜੋ ਸਭ ਤੋਂ ਪਹਿਲੀ ਤਹਿਰੀਕ ਚਲਾਈ ਗਈ ਉਹ—"ਨਾਮਧਾਰੀ" ਯਾ—"ਕੂਕਾ ਲਹਿਰ" ਸੀ। ਜਿਸਦੇ ਸੰਚਾਲਕ ਸੀ ਸਤਿਗੁਰੂ ਰਾਮ ਸਿੰਘ ਜੀ ਸਨ। ਇਸ ਲਹਿਰ ਦੀਆਂ ਅਨੂਪਮ ਕੁਰ-ਬਾਨੀਆਂ ਸੰਸਾਰ ਪ੍ਰਸਿੱਧ ਹਨ, ਪਰ ਕਿੰਨੇ ਦੁਖ ਦੀ ਗੱਲ ਹੈ ਕਿ ਕੌਮ ਦਾ ਨੈਸ਼ਨਲ ਇਤਿਹਾਸ ਲਿਖਣ ਵਾਲੇ ਸਰਕਾਰੀ ਯਾ ਗ਼ੈਰ ਸਰਕਾਰੀ ਸੱਜਨਾਂ ਨੇ ਦੇਸ਼ ਦੀ ਪੁਲੀਟੀਕਲ ਤਵਾਰੀਖ ਵਿਚ ਇਸ ਦਾ ਜ਼ਿਕਰ ਤਕ ਨਹੀਂ ਕੀਤਾ। ਇਸ ਤਹਿਰੀਕ ਦੇ ਪੈਰੋਕਾਰ ਨਾਮਧਾਰੀ ਸਿੱਖ ਇਸ ਨੂੰ ਅਪਣੇ ਨਾਲ ਭਾਰੀ ਨਾ-ਇਨਸਾਫ਼ੀ ਸਮਝਦੇ ਹਨ। ਪੰਜਾਬ ਦੇ ਮਹਿਕਮਾ ਤਲੀਮ ਨੇ ਵੀ ਇਸ ਫਰਜ਼ ਨੂੰ ਅਜੇ ਤਕ ਨਹੀਂ ਪਛਾਣਿਆ। ਦੀਵਾਨ ਇਸ ਗੱਲ ਦੀ ਪੂਰੀ ਪੂਰੀ ਆਸ ਰਖਦਾ ਹੈ ਕਿ ਭਾਰਤ ਅਤੇ ਪੰਜਾਬ ਦੀਆਂ ਸਰਕਾਰਾਂ ਤਵਾਰੀਖ਼ ਆਜ਼ਾਦੀ ਦੇ ਇਸ ਸ਼ਾਨਦਾਰ ਹਿੱਸੇ ਨੂੰ ਮੁਨਾਸਬ ਥਾਂ ਤੇ ਅੰਕਿਤ ਕਰਕੇ ਅਪਣਾ ਫ਼ਰਜ਼ ਅਦਾ ਕਰਨਗੀਆਂ। (ਪੱਤ੍ਰ ਪ੍ਰੇਰਕ)